ਤਰਕਸ਼ੀਲ ਸੁਸਾਇਟੀ ਪੰਜਾਬ ਦਾ ਤਰਜਮਾਨ

# ਤਰਕਸ਼ੀਲ

ਅੰਦਰ ਪੜ੍ਹੋ




ਸੰਪਾਦਕ : ਰਾਜਪਾਲ ਸਿੰਘ ਅੰਕ : ਨਵੰਬਰ-ਦਸੰਬਰ 1990 ਕੀਮਤ : 4 ਰੁਪਏ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

**ਚਿੱਠੀ ਪੱਤਰ ਲਈ ਪਤਾ**

ਸੰਪਾਦਕ 'ਤਰਕਸ਼ੀਲ'
ਪੋਸਟ ਬਾਕਸ ਨੰ: 34
ਕੋਟਕਪੂਰਾ—151204

**ਚੰਦੇ ਭੇਜਣ ਲਈ ਪਤਾ**

ਅਵਤਾਰ ਗੋਂਦਾਰਾ, ਐਡਵੋਕੇਟ
ਜ਼ਿਲ੍ਹਾ ਕਚਿਹਰੀਆਂ,
ਫਰੀਦਕੋਟ।

**ਸਲਾਨਾ ਚੰਦਾ** 20 ਰੁਪਏ

**ਲਾਈਫ ਮੈਂਬਰਸ਼ਿਪ** 200 ਰੁਪਏ

**ਪ੍ਰਕਾਸ਼ਨ :**—ਅਵਤਾਰ ਗੋਂਦਾਰਾ ਨੇ ਬੇਰਨ ਪ੍ਰਿੰਟਿੰਗ ਪ੍ਰੈਸ ਜਲੰਧਰ ਤੋਂ ਛਪਵਾਕੇ ਤਰਕਸ਼ੀਲ ਸੁਸਾਇਟੀ ਪੰਜਾਬ ਵਾਸਤੇ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।

*ਸੰਪਾਦਕੀ*

# ਰਿਜ਼ਰਵੇਸ਼ਨ ਅਤੇ ਲਾਈਲੱਗਤਾ

ਇਕੱਲੇ ਧਾਰਮਿਕ ਖੇਤਰ ਵਿਚ ਹੀ ਨਹੀਂ, ਸਾਡੇ ਸਮਾਜਿਕ ਅਤੇ ਰਾਜਨੀਤਕ ਖੇਤਰਾਂ ਵਿਚ ਲਾਈਲੱਗਪੁਣੇ ਦਾ ਬੋਲ-ਬਾਲਾ ਹੈ। ਲੋਕਾਂ ਦਾ ਵੱਡਾ ਹਿੱਸਾ, ਸਹਿਵਨ ਹੀ ਨਿਯਮਬੱਧ ਪ੍ਰਾਪੇਗੰਡੇ ਦਾ ਸ਼ਿਕਾਰ ਹੋ ਜਾਂਦਾ ਹੈ। ਅਤੇ ਇਸ ਤਰ੍ਹਾਂ ਜਜ਼ਬਾਤੀ ਹੋਏ ਮਹੌਲ ਵਿਚ ਤਰਕ ਅਤੇ ਦਲੀਲ ਦਾ ਹਾਲ ਨਗਾਰ ਖਾਨੇ 'ਚ ਤੂਤੀ ਵਾਲਾ ਹੀ ਹੁੰਦਾ ਹੈ। ਬਿਨਾਂ ਪੜਤਾਲਿਆਂ, ਸੱਚ ਮੰਨ ਲੈਣ ਦੀ ਇਹ ਰੁਚੀ ਲਾਈਲੱਗਤਾ ਹੈ। ਇਹ ਲਾਈਲੱਗਤਾ ਦੀ ਰੁਚੀ ਹੀ ਅਨੇਕਾਂ ਅੰਧ ਵਿਸ਼ਵਾਸਾਂ ਨੂੰ ਪੈਦਾ ਅਤੇ ਪੱਕਿਆਂ ਕਰਦੀ ਹੈ। ਅਤੇ ਇਹ ਲਾਈਲੱਗਪੁਣਾ ਹੀ ਰਿਜ਼ਰਵੇਸ਼ਨ ਦੇ ਮਸਲੇ ਤੇ ਚੱਲ ਰਹੇ [illegible]ਲੇ ਗੋਲੇ ਵਿਚੋਂ ਨਜ਼ਰ ਆ ਰਿਹਾ ਹੈ।

ਮੰਡਲ ਕਮਿਸ਼ਨ ਦੀ ਰਿਪੋਰਟ ਦੇ ਵਿਰੋਧ ਵਿਚ ਭਾਰਤ ਦੇ ਵੱਖ-ਵੱਖ ਖਿਤਿਆਂ ਵਿਚ ਹਿੰਸਕ ਅਤੇ ਤਿਖੇ ਪ੍ਰਤੀਕਰਮ ਹੋਏ ਹਨ। ਕੁਝ ਧਿਰਾਂ ਨੇ ਇਸ ਨੂੰ ਆਪਣੇ ਹਿੱਤਾਂ ਤੇ ਵੱਡਾ ਡਾਕਾ ਸਮਝਿਆ ਹੈ। ਇਹ ਅਨੁਮਾਨ ਲਾਉਣਾ ਔਖਾ ਨਹੀਂ ਕਿ ਅੰਦੋਲਨਕਾਰੀਆਂ ਵਿਚੋਂ ਕਿਸੇ ਨੇ ਵੀ ਕਮਿਸ਼ਨ ਦੇ ਚੰਗੇ ਮਾੜੇ ਅਸਰਾਂ ਦਾ ਅਧਿਐਨ ਕਰਨ ਦੀ ਕੋਸ਼ਿਸ਼ ਨਹੀਂ ਕੀਤੀ। ਕੁਝ ਪਾਰਟੀਆਂ ਅਤੇ ਚੋਣ-ਯੁੱਧ ਨੀਤਕਾਂ ਦੀ ਲੁਕਵੀਂ ਸ਼ਹਿ ਅਤੇ ਅੰਦੋਲਨਕਾਰੀਆਂ ਦੇ ਲਾਈਲੱਗਪੁਣੇ ਦੇ ਜੋੜ ਦਾ ਸਿੱਟਾ ਸਭ ਦੇ ਸਾਹਮਣੇ ਹੈ।

ਬੇਰੁਜ਼ਗਾਰੀ ਸਾਡੇ ਮੁਲਕ ਦੀ ਵਿਕਰਾਲ ਸਮੱਸਿਆ ਹੈ, ਜੋ ਮੌਜੂਦਾ ਪ੍ਰਬੰਧ ਖਤਮ ਨਹੀਂ ਕਰ ਸਕਦਾ। ਕਮਿਸ਼ਨ ਦੀ ਰਿਪੋਰਟ ਜਾਰੀ ਹੋਣ ਤੋਂ ਪਹਿਲਾਂ ਵੀ ਇਹ ਸਮੱਸਿਆ ਸੀ ਅਤੇ ਹੁਣ ਵੀ ਰਹੇਗੀ। ਕੇਂਦਰੀ ਅਤੇ ਰਾਜ ਸਰਕਾਰਾਂ ਦੀ 1 ਕਰੋੜ 88 ਲੱਖ ਦੀ ਗਿਣਤੀ ਦੀ ਮੁਲਾਜ਼ਮਤ ਬੇਰੁਜ਼ਗਾਰੀ ਦੀ ਫੌਜ ਨੂੰ ਸਮੋਣ ਦੇ ਅਸਮਰਥ ਹੈ। ਇਹ ਕੁਲ ਰੁਜ਼ਗਾਰ ਦਾ 10 ਪ੍ਰਤੀਸ਼ਤ ਵੀ ਨਹੀਂ। ਗੰਜੀ ਵਾਹੂ ਕੀ ਅਤੇ ਨਚੋੜੂ ਕੀ ? ਬਾਕੀ 90 ਪ੍ਰਤੀਸ਼ਤ ਨਿੱਜੀ ਖੇਤਰ ਅਧੀਨ ਆਉਂਦੀ ਹੈ। ਉਂਜ ਵੀ ਇਹ ਰਿਪੋਰਟ ਕੇਵਲ ਕੇਂਦਰੀ ਸਰਕਾਰ ਦੀਆਂ ਨੌਕਰੀਆਂ ਤੇ ਲਾਗੂ ਹੋਈ ਹੈ ਜੋ ਕਿ ਕੁਲ ਰੁਜ਼ਗਾਰ ਦਾ ਬਹੁਤ ਹੀ ਨਿਗੂਣਾ ਹਿੱਸਾ ਬਣਦੀ ਹੈ। ਇਸ ਰਿਪੋਰਟ ਨਾਲ ਨਾਂ ਤਾਂ ਦਬੇ-ਕੁਚਲਿਆਂ, ਬੇਰੁਜ਼ਗਾਰਾਂ ਦੀ ਨਿਜਾਤ ਹੋਣੀ ਹੈ ਅਤੇ ਨਾ ਹੀ ਪਹਿਲਾਂ ਤੋਂ ਵੱਡੀਆਂ ਸਹੂਲਤਾਂ ਬਟੋਰੀ ਬੈਠੇ ਇਕ ਛੋਟੇ ਹਿੱਸੇ ਦਾ ਕੁਝ ਖੁੱਸ ਜਾਣਾ ਹੈ। ਬੁਰਕੀ ਦੀ ਲੜਾਈ ਤੋਂ ਅੱਖਾਂ ਉੱਪਰ ਚੁੱਕ ਕੇ ਸਾਬਤ ਰੋਟੀ ਵੱਲ ਨਜ਼ਰ ਮਾਰਨ ਦੀ ਲੋੜ ਹੈ। ਇਸ ਲਈ ਪੱਖੀ ਅਤੇ ਵਿਰੋਧੀ ਦੋਹਾਂ ਧਿਰਾਂ ਲਈ, ਜਾਤੀ ਪੱਧਰ ਤੇ ਲੜਨ ਦੀ ਬਜਾਏ, ਰੁਜ਼ਗਾਰ ਦੇ ਵਿਸ਼ਾਲ ਮੌਕਿਆਂ ਵਾਸਤੇ ਲੜਨ ਲਈ ਤਦਬੀਰਾਂ ਤਲਾਸ਼ ਕਰਨੀਆਂ ਚਾਹੀਦੀਆਂ ਹਨ।

ਨੌਜਵਾਨਾਂ-ਅੰਦੋਲਨਕਾਰੀਆਂ ਦਾ ਅਜੋਕਾ ਰੋਹ ਬੇਰੁਜ਼ਗਾਰੀ ਦੇ ਬੁਨਿਆਦੀ ਕਾਰਨਾਂ ਨੂੰ ਲੱਭਣ ਤੇ ਲੜਨ ਵੱਲ ਸੇਧਤ ਨਹੀਂ ਹੋਇਆ। ਇਤਿਹਾਸ ਦਿਸ਼ਾਹੀਣ

(ਬਾਕੀ ਦੇਖੋ ਸਫਾ 32)

# ਪ੍ਰਸੰਨਤਾ ਵਿੱਚ 12 ਮਨੋਵਿਗਿਆਨਕ ਰੁਕਾਵਟਾਂ

**ਮਲ ਲੇਖਕ—ਪ੍ਰੋ: ਰਾਜਿੰਦਰ ਗਰਗ**

(ਖੁਸ਼ੀ ਮਨੁੱਖ ਦੀ ਆਪਣੇ ਆਲੇ-ਦੁਆਲੇ ਦੇ ਸੰਸਾਰ ਨਾਲ ਅੰਤਰਕ੍ਰਿਆ (interaction) ਵਿਚੋਂ ਪੈਦਾ ਹੁੰਦੀ ਹੈ। ਸੋ ਪ੍ਰਸੰਨਤਾ ਲਈ ਮਨੁੱਖ ਦੀਆਂ ਬਾਹਰੀ ਪ੍ਰਸਥਿਤੀਆਂ ਅਤੇ ਉਸ ਦਾ ਅੰਦਰਲਾ ਆਪਾ ਦੋਵੇਂ ਹੀ ਜ਼ਿੰਮੇਂਵਾਰ ਹੁੰਦੇ ਹਨ। ਜਿਥੇ ਬਾਹਰਮੁਖੀ ਮਾੜੀਆਂ ਹਾਲਤਾਂ ਦੇ ਕਾਰਣ ਜਾਣ ਕੇ ਉਹਨਾਂ ਨੂੰ ਬਦਲਣ ਲਈ ਯਤਨਸ਼ੀਲ ਹੋਣਾ ਹਰ ਵਿਅਕਤੀ ਦਾ ਫਰਜ਼ ਹੈ ਉਥੇ ਆਪਣੀ ਖੁਦ ਦੀ ਮਾਨਸਿਕ ਅਵੱਸਥਾ ਨੂੰ ਸਹੀ ਰੱਖਣਾ ਵੀ ਬਹੁਤ ਜ਼ਰੂਰੀ ਹੈ। ਕੁਝ ਮਨੁੱਖ ਆਮ ਹਾਲਤਾਂ ਵਿਚ ਜ਼ਿੰਦਗੀ ਦੇ ਸੰਘਰਸ਼ ਨੂੰ ਸਿਹਤਮੰਦ ਦ੍ਰਿਸ਼ਟੀਕੋਣ ਨਾਲ ਲੈਂਦੇ ਹਨ ਅਤੇ ਅਰਥ ਭਰਪੂਰ ਜੀਵਨ ਜਿਉਂਦੇ ਹਨ ਜਦ ਕਿ ਕੁਝ ਹੋਰ ਉਹਨਾਂ ਹੀ ਹਾਲਤਾਂ ਵਿਚ ਸਦਾ ਦੁਖੀ ਰਹਿੰਦੇ ਹਨ ਅਤੇ ਬੇਲੋੜੇ ਮਾਨਸਿਕ ਤਨਾਵਾਂ ਦਾ ਸ਼ਿਕਾਰ ਹੁੰਦੇ ਰਹਿੰਦੇ ਹਨ। ਹੱਥਲੇ ਲੇਖ ਵਿਚ ਕੁਝ ਆਮ ਪਾਏ ਜਾਂਦੇ ਗ਼ਲਤ ਮਾਨਸਿਕ ਝੁਕਾਵਾਂ ਦਾ ਵਰਨਣ ਕੀਤਾ ਗਿਆ ਹੈ ਜੋ ਵਿਅਕਤੀ ਨੂੰ ਮਾਨਸਿਕ ਕਸ਼ਟ ਦਾ ਸ਼ਿਕਾਰ ਬਣਾਉਂਦੇ ਹਨ। ਜੇ ਤੁਹਾਨੂੰ ਵੀ ਆਪਣੇ ਆਪ ਵਿਚ, ਇਹਨਾਂ ਵਿਚੋਂ ਕੋਈ ਮਾਨਸਿਕ ਝੁਕਾਅ ਨਜ਼ਰ ਆਉਂਦਾ ਹੈ ਤਾਂ ਲੋੜ ਹੈ ਕਿ ਸੁਚੇਤ ਕੋਸ਼ਿਸ਼ਾਂ ਨਾਲ ਉਸ ਨੂੰ ਖ਼ਤਮ ਕੀਤਾ ਜਾਵੇ। **—ਸੰਪਾਦਕ**)

---

ਇਹ ਤੁਹਾਡੇ ਦ੍ਰਿਸ਼ਟੀਕੋਣ ਤੇ ਵੀ ਨਿਰਭਰ ਕਰਦਾ ਹੈ ਕਿ ਤੁਸੀਂ ਈਰਖਾ, ਕ੍ਰੋਧ, ਡਰ, ਚਿੰਤਾ, ਅਪਰਾਧ ਭਾਵਨਾ ਅਤੇ ਨਿਰਾਸ਼ਾਵਾਦੀ ਕੁੰਠਾਵਾਂ ਵਿਚ ਡੁੱਬੇ ਰਹਿੰਦੇ ਹੋ ਜਾਂ ਇਕ ਖੁਸ਼ੀ ਭਰਪੂਰ ਆਸ਼ਾਵਾਦੀ ਜੀਵਨ ਢੰਗ ਦਾ ਵਿਕਾਸ ਕਰਦੇ ਹੋ ਜੋ ਤੁਹਾਨੂੰ ਅਤੇ ਤੁਹਾਡੇ ਨਾਲ ਸੰਪਰਕ ਵਿਚ ਆਉਣ ਵਾਲੇ ਹੋਰ ਵਿਅਕਤੀਆਂ ਨੂੰ ਅਨੰਦਿਤ ਕਰ ਸਕੇ। ਅੱਗੇ ਅਸੀਂ ਕੁਝ ਉਹਨਾਂ ਗਲਤ ਮਾਨਸਿਕ ਰੁਝਾਨਾਂ ਬਾਰੇ ਚਰਚਾ ਕਰ ਰਹੇ ਹਾਂ ਜੋ ਸੁਖੀ ਜੀਵਨ ਦੇ ਰਾਹ ਵਿਚ ਰੁਕਾਵਟ ਬਣਦੇ ਹਨ।

**1. ਸਮੂਹ ਤੋਂ ਪਲਾਇਨ**—ਸਾਡੇ ਜੀਵਨ ਦੇ ਸਾਰੇ ਸੁਖ-ਦੁੱਖ ਸਾਡੀ ਸਮੂਹਿਕ ਜ਼ਿੰਦਗੀ ਨਾਲ ਜੁੜੇ ਹੁੰਦੇ ਹਨ। ਪਰਿਵਾਰ, ਆਂਢ ਗੁਆਂਢ, ਰਿਸ਼ਤੇਦਾਰ, ਦਫਤਰ, ਬਜ਼ਾਰ ਆਦਿ ਸਭ ਪ੍ਰਕਾਰ ਦੇ ਸਮਾਜਿਕ ਸਗਠਨ ਸਮੂਹ ਦੇ ਹੀ ਭਿੰਨ-ਭਿੰਨ ਰੂਪ ਹਨ। ਸਮੂਹ ਤੋਂ ਭੱਜ ਕੇ ਇਕੱਲਤਾ ਦੀ ਜ਼ਿੰਦਗੀ ਜਿਉਣ ਵਾਲੇ ਆਮ ਕਰ ਕੇ ਤਿੰਨ ਕਾਰਣਾਂ ਕਰ ਕੇ ਲੋਕਾਂ ਨਾਲ ਆਪਣਾ ਸਬੰਧ ਠੀਕ ਨਹੀਂ ਬਿਠਾ ਸਕਦੇ।

—ਕੁਝ ਲੋਕ ਆਤਮਹੀਣਤਾ ਦੀ ਭਾਵਨਾ ਕਾਰਣ ਆਪਣੇ-ਆਪ ਨੂੰ ਘਟੀਆ ਜਾਂ ਅਯੋਗ ਸਮਝਦੇ ਹਨ। ਸ਼ਰਮੀਲਾਪਣ ਇਸ ਦਾ ਮੁੱਖ ਲੱਛਣ ਹੈ। ਅਜਿਹਾ ਵਿਅਕਤੀ ਇਕੱਠ ਤੋਂ ਕੰਨੀ ਕਤਰਾਉਂਦਾ ਹੈ, ਆਪਣੇ ਵਿਚਾਰ ਪ੍ਰਗਟ ਨਹੀਂ ਕਰ ਸਕਦਾ, ਹਾਸੇ ਮਜ਼ਾਕ ਤੋਂ ਘਬਰਾਉਂਦਾ ਹੈ ਅਤੇ ਗੰਭੀਰ ਬਣਿਆ ਰਹਿੰਦਾ ਹੈ। ਅਜਿਹਾ ਵਿਅਕਤੀ ਕਲਪਨਾ ਦੀ ਦੁਨੀਆਂ ਵਿਚ ਜ਼ਿਆਦਾ ਜਿਉਂਦਾ ਹੈ ਅਤੇ ਫਿਲਮਾਂ, ਨਾਵਲਾਂ ਵਿਚ ਡੁਬਿਆ ਰਹਿੰਦਾ ਹੈ।

—ਸਵੈਭਰਮੀ ਲੋਕ (Paranoid personalities) ਵੀ ਸਮਾਜ ਤੋਂ ਕੱਟੇ ਜਾਂਦੇ ਹਨ। ਇਹਨਾਂ ਨੂੰ ਹਰ ਵਿਅਕਤੀ ਤੇ ਸ਼ੱਕ ਹੁੰਦਾ ਹੈ। ਇਹਨਾਂ ਨੂੰ ਲੱਗਦਾ ਹੈ ਕਿ ਸਾਰੇ ਲੋਕ ਉਸ ਦਾ ਨੁਕਸਾਨ ਕਰਨ ਦੀਆਂ ਸਕੀਮਾਂ ਕਰਦੇ ਰਹਿੰਦੇ ਹਨ। ਇਹ ਆਪਣੇ ਆਪ ਨੂੰ ਬੇਹੱਦ ਅਸੁਰੱਖਿਅਤ ਮਹਿਸੂਸ ਕਰਦੇ ਹਨ ਅਤੇ ਆਪਣੇ ਕਾਲਪਨਿਕ ਦੁਸ਼ਮਣਾਂ ਤੋਂ ਰਖਿਆ ਲਈ ਕਿਲ੍ਹੇਬੰਦੀ ਕਰਦੇ ਰਹਿੰਦੇ ਹਨ। ਇਹਨਾਂ ਨੂੰ ਵੀ ਇਕੱਲੇ ਹੋਣ ਤੇ ਹੀ ਚੈਨ ਮਿਲਦਾ ਹੈ।

—ਖੰਡਿਤ ਮਾਨਸਿਕਤਾ ਦੇ ਸ਼ਿਕਾਰ ਲੋਕ ਅਚੇਤ ਮਨ ਵਿਚ ਦੱਬੇ ਪਏ ਡਰ ਕਾਰਣ ਸਮਾਜ ਤੋਂ ਬੇਮੁੱਖ ਹੋ ਜਾਂਦੇ ਹਨ। ਇਹ ਲੋਕ ਦੂਸਰਿਆਂ ਦੇ ਨਾਲ ਕੋਈ ਭਾਵਨਾਤਮਕ ਸਾਂਝ ਨਹੀਂ ਰੱਖ ਸਕਦੇ। ਦੂਸਰਿਆਂ ਦੇ ਸੁਖ ਦੁੱਖ ਤੋਂ ਅਛੂਤੇ ਹੋ ਕੇ ਇਹ ਆਤਮਲੀਨ ਰਹਿੰਦੇ ਹਨ। ਇਹਨਾਂ ਨੂੰ ਇਹ ਅਹਿਸਾਸ ਕਦੇ ਨਹੀਂ ਹੁੰਦਾ ਕਿ ਦੂਜਿਆਂ ਨੂੰ ਕਿਸ ਗੱਲ ਤੋਂ ਚੋਟ ਪਹੁੰਚਦੀ ਹੈ ਜਾਂ ਕਿਸ ਪ੍ਰਕਾਰ ਦਾ ਵਿਵਹਾਰ ਦੂਸਰਿਆਂ ਨੂੰ ਖੁਸ਼ ਕਰਦਾ ਹੈ।

ਇਹਨਾਂ ਤਿੰਨਾਂ ਕਾਰਣਾਂ ਕਰ ਕੇ ਤੁਸੀਂ ਵੀ ਜੇ ਇਕੱਲਤਾ ਦੀ ਜ਼ਿੰਦਗੀ ਜਿਉਂ ਰਹੇ ਹੋ ਤਾਂ ਸਾਵਧਾਨ ਹੋ ਜਾਉ ! ਤੁਹਾਨੂੰ ਜੀਵਨ ਦੀਆਂ ਖੁਸ਼ੀਆਂ ਛੂਹ ਵੀ ਨਹੀਂ ਸਕਦੀਆਂ ਕਿਉਂਕਿ ਸਾਡੀਆਂ ਸਾਰੀਆਂ ਖੁਸ਼ੀਆਂ ਸਮੂਹਕਿਤਾ ਵਿਚ ਹੀ ਪ੍ਰਗਟ ਹੁੰਦੀਆਂ ਹਨ। ਮਿੱਤਰਾਂ ਤੋਂ ਰਹਿਤ ਇਕੱਲੇ ਵਿਅਕਤੀ ਨੂੰ ਛੋਟੀਆਂ-ਛੋਟੀਆਂ ਪਰੇਸ਼ਾਨੀਆਂ ਵੀ ਡਰਾ ਲੈਂਦੀਆਂ ਹਨ ਕਿਉਂਕਿ ਉਹ ਆਪਣੀਆਂ ਸਮੱਸਿਆਵਾਂ ਨੂੰ ਕਲਪਨਾ ਨਾਲ ਹਜ਼ਾਰਾਂ ਗੁਣਾਂ ਵਧਾ ਲੈਂਦਾ ਹੈ। ਕੋਈ ਉਸ ਦੇ ਦੁਖ ਦਰਦ ਨੂੰ ਵੰਡਾਉਂਦਾ ਨਹੀਂ।

**2. ਸੰਪੂਰਨਤਾਵਾਦ**—ਸੰਪੂਰਨਤਾਵਾਦੀਆਂ ਦੇ ਮਾਪਦੰਡ ਬਹੁਤ ਹੀ ਆਦਰਸ਼ਕ ਹੁੰਦੇ ਹਨ। ਉਹਨਾਂ ਨੂੰ ਆਪਣੇ ਜਾਂ ਦੂਸਰੇ ਕਿਸੇ ਦੇ ਵੀ ਕੰਮ ਤੋਂ ਕਦੇ ਸੰਤੁਸ਼ਟੀ ਨਹੀਂ ਹੁੰਦੀ। ਉਹ ਕਿਸੇ ਕੰਮ ਤੋਂ ਨਾ ਆਪ ਕਦੇ ਖੁਸ਼ ਹੁੰਦੇ ਹਨ ਨਾ ਕਿਸੇ ਨੂੰ ਹੋਣ ਦਿੰਦੇ ਹਨ।

ਰਵਿੰਦਰ ਨੇ ਮੈਟਰਿਕ ਦੇ ਇਮਤਿਹਾਨ ਵਿਚੋਂ 75% ਨੰਬਰ ਪ੍ਰਾਪਤ ਕੀਤੇ ਅਤੇ ਜ਼ਿਲ੍ਹੇ ਵਿਚੋਂ ਦੂਜੇ ਸਥਾਨ ਤੇ ਰਿਹਾ। ਵੱਡੀ ਪ੍ਰਾਪਤੀ ਸੀ, ਉਸ ਨੇ ਬੜੀ ਖੁਸ਼ੀ ਅਤੇ ਮਾਣ ਨਾਲ ਘਰੇ ਆ ਕੇ ਨਤੀਜਾ ਆਪਣੇ ਪਿਤਾ ਨੂੰ ਦੱਸਿਆ।

"ਫਸਟ ਕੌਣ ਆਇਆ ਹੈ ?" ਪਿਤਾ ਨੇ ਅਸੰਤੋਸ਼ ਭਰੀ ਆਵਾਜ਼ ਨਾਲ ਪੁਛਿਆ।

"ਪਰਮਜੀਤ ਫਸਟ ਆਇਆ ਹੈ" ਰਵਿੰਦਰ ਨੇ ਹੌਲੇ ਜਿਹੇ ਜਵਾਬ ਦਿੱਤਾ।

"ਤੈਥੋਂ ਤਾਂ ਉਹੀ ਚੰਗਾ ਨਿਕਲਿਆ, ਮੈਨੂੰ ਪਹਿਲਾਂ ਹੀ ਪਤਾ ਸੀ ਤੂੰ ਕੀ ਕਰਨਾ ਆ।" ਪਿਉ ਨਿਰਾਸ਼ਾ ਭਰੀ ਅਵਾਜ਼ 'ਚ ਬੋਲਿਆ।

ਰਵਿੰਦਰ ਵਿਚਾਰਾ ਰੋਣਹਾਕਾ ਹੋ ਕੇ ਬਾਹਰ ਨਿਕਲ ਗਿਆ।

ਸੋ ਅਜਿਹੇ ਵਿਅਕਤੀ ਖੁਸ਼ੀ ਵਾਲੀ ਗੱਲ ਤੋਂ ਵੀ ਖੁਸ਼ੀ ਨਹੀਂ ਪ੍ਰਾਪਤ ਕਰ ਸਕਦੇ, ਆਪਣੀ ਕਿਸੇ ਸਫਲਤਾ ਤੇ ਪ੍ਰਸੰਨ ਨਹੀਂ ਹੁੰਦੇ ਤੇ ਸਦਾ ਤਨਾਅ ਦਾ ਸ਼ਿਕਾਰ ਰਹਿੰਦੇ ਹਨ। ਅਸਲ ਵਿਚ ਜ਼ਿੰਦਗੀ ਦੀਆਂ ਛੋਟੀਆਂ-ਛੋਟੀਆਂ ਖੁਸ਼ੀਆਂ ਸਮੇਟਦੇ ਹੋਏ ਹੀ ਸਾਰਥਿਕ ਸੁਖੀ ਜੀਵਨ ਸੰਭਵ ਬਣਾਇਆ ਜਾ ਸਕਦਾ ਹੈ।

**3. ਦੁਨੀਆਂ ਨੂੰ ਆਪਣੀ ਮਰਜ਼ੀ ਅਨੁਸਾਰ ਚਲਾਉਣ ਦੀ ਕੋਸ਼ਿਸ਼ ਕਰਨੀ**—ਕੁਝ ਕੱਚੀ ਸ਼ਖਸੀਅਤ ਦੇ ਲੋਕ ਹਰ ਮੌਕੇ ਤੇ ਆਪਣੀ ਹੀ ਇੱਛਾ ਅਨੁਸਾਰ ਸਭ ਨੂੰ ਚਲਾਉਣਾ ਚਾਹੁੰਦੇ ਹਨ। ਜੇ ਕੋਈ ਵਿਅਕਤੀ ਇਹਨਾਂ ਦੇ ਕਹੇ ਅਨੁਸਾਰ ਕੰਮ ਨਾ ਕਰੇ ਜਾਂ ਕਹੇ ਤੋਂ ਕੁਝ ਵਖਰੇ ਢੰਗ ਨਾਲ ਕਰੇ ਤਾਂ ਇਹ ਆਪਣੇ ਆਪ ਤੇ ਕਾਬੂ ਗੁਆ ਬੈਠਦੇ ਹਨ ਅਤੇ ਗੁੱਸੇ ਨਾਲ ਬੁਖਲਾ ਉਠਦੇ ਹਨ। ਕ੍ਰੋਧ ਵਿਚ ਬਹੁਤ ਗਲਤ ਵਿਵਹਾਰ ਕਰਦੇ ਹਨ ਅਤੇ ਬਾਅਦ ਵਿਚ ਪਛਤਾਉਂਦੇ ਹਨ।

ਕੁਦਰਤੀ ਘਟਨਾਵਾਂ ਅਤੇ ਹਾਲਤਾਂ ਤੇ ਵੀ ਇਹ ਖਿਝੇ ਰਹਿਦੇ ਹਨ। ਗੱਡੀ ਲੇਟ ਹੋ ਜਾਣ ਤੇ, ਬੱਸ ਵਿਚ ਸੀਟ ਨਾ ਮਿਲਣ ਤੇ, ਗਰਮੀ ਵਿਚ ਬਿਜਲੀ ਜਾਣ ਕਰ ਕੇ ਪੱਖਾ ਬੰਦ ਹੋਣ, ਆਦਿ ਗੱਲਾਂ ਤੇ ਵੀ ਇਹਨਾਂ ਨੂੰ ਬਹੁਤ ਗੁੱਸਾ ਆਉਂਦਾ ਹੈ ਤੇ ਗਾਲ੍ਹਾਂ ਕੱਢਦੇ ਵੇਖਿਆ ਜਾ ਸਕਦਾ ਹੈ।

ਜ ਤੁਹਾਨੂੰ ਵੀ ਆਪਣਾ ਸੁਭਾਅ ਕੁਝ ਅਜਿਹਾ ਲੱਗਦਾ ਹੈ ਤਾਂ ਸੰਭਲ ਜਾਉ। ਬਲੱਡ ਪਰੈਸ਼ਰ ਤੇ ਦਿਲ ਦੇ ਰੋਗ ਤੋਂ ਇਲਾਵਾ ਤੁਸੀਂ ਹੋਰ ਵੀ ਕਈ ਸਕਟ ਸਹੇੜ ਰਹੇ ਹੋ ਜਿਵੇਂ ਆਪਣੇ ਪਰਿਵਾਰ, ਦਫ਼ਤਰ ਤੇ ਗੁਆਂਢੀਆਂ ਦਾ ਪ੍ਰੇਮ ਗੁਆ ਬੈਠਣਾ ਤੇ ਇਕੱਲੇ ਰਹਿ ਜਾਣਾ।

ਜੋ ਗੱਲ ਤੁਸੀਂ ਬਦਲ ਸਕਦੇ ਹੋ ਜਾਂ ਸੁਧਾਰ ਸਕਦੇ ਹੋ ਉਸ ਲਈ ਜ਼ਰੂਰ ਕੋਸ਼ਿਸ਼ ਕਰੋ ਪਰ ਜੋ ਤੁਹਾਡੇ ਵੱਸ ਵਿਚ ਨਹੀਂ ਉਸ ਤੇ ਦੁਖੀ ਕਿਉਂ ਹੋਈ ਜਾਣਾ। ਸੋਚ ਵਿਚ ਲਚਕੀਲਾਪਣ ਤਨਾਅ ਨੂੰ ਘੱਟ ਕਰਦਾ ਹੈ। ਹਮੇਸ਼ਾਂ ਆਪਣੀ ਹੀ ਜ਼ਿੱਦ ਪੂਰੀ ਨਾ ਕੀਤੀ ਜਾਵੇ ਸਗੋਂ ਦੂਸਰਿਆਂ ਦੀ ਗੱਲ ਵੀ ਸਵੀਕਾਰਨੀ ਚਾਹੀਦੀ ਹੈ। ਖੇਲ ਭਾਵਨਾ ਨਾਲ ਹਾਰਨਾ ਵੀ ਸਿਖੋ।

**4. ਅਸਹਿਣਸ਼ੀਲਤਾ**—ਬਹੁਤ ਸਾਰੇ ਲੋਕ ਆਪਣੀ ਆਲੋਚਨਾ ਦੇ ਪ੍ਰਤੀ ਬਹੁਤ ਸੰਵੇਦਨਸ਼ੀਲ ਹੁੰਦੇ ਹਨ। ਇਹਨਾਂ ਨੂੰ ਦੂਸਰਿਆਂ ਦੇ ਇਰਾਦਿਆਂ ਤੇ ਸ਼ੱਕ ਬਣਿਆ ਰਹਿੰਦਾ ਕਿ ਕਿਤੇ ਉਹ ਇਸ ਨੂੰ ਨੀਵਾਂ ਦਿਖਾਉਣਾ ਚਾਹੁੰਦੇ ਹਨ। ਥੋੜ੍ਹਾ ਜਿੰਨਾ ਵਿਰੋਧ ਹੋਣ ਤੇ ਇਹ ਗੁਸੇ ਹੋ ਜਾਂਦੇ ਹਨ ਜਾਂ ਰੁਸ ਜਾਂਦੇ ਹਨ। ਭਾਵੇਂ ਪਰਿਵਾਰ ਹੋਵੇ ਅਤੇ ਭਾਵੇਂ ਕੋਈ ਸਾਂਝੀ ਸੰਸਥਾ ਅਜਿਹੇ ਲੋਕ ਹਰ ਜਗ੍ਹਾ ਕੜਵਾਹਟ ਭਰ ਦਿੰਦੇ ਹਨ। ਇਹਨਾਂ ਨੂੰ ਜੋ ਚੀਜ਼ ਚੰਗੀ ਜਾ ਮਾੜੀ ਲਗਦੀ ਹੈ ਉਵੇਂ ਹੀ ਸਭ ਨੂੰ ਲੱਗਣੀ ਚਾਹੀਦੀ ਹੈ। ਜੇ ਤੁਸੀਂ ਉਹਨਾਂ ਨਾਲ ਸਹਿਮਤ ਨਹੀਂ ਤਾਂ ਤੁਸੀਂ ਉਹਨਾਂ ਦੇ ਦੁਸ਼ਮਣਾਂ 'ਚ ਸ਼ਾਮਲ ਹੋ ਜਾਂਦੇ ਹੋ।

ਪ੍ਰਸੰਨਤਾ ਅਜਿਹੇ ਵਿਅਕਤੀਆਂ ਤੋਂ ਬਹੁਤ ਦੂਰ ਰਹਿੰਦੀ ਹੈ ਕਿਉਂਕਿ ਹਰ ਮਾਮਲੇ ਬਾਰੇ ਹਰ ਵਿਅਕਤੀ ਦੇ ਅੱਡ-ਅੱਡ ਵਿਚਾਰ ਹੁੰਦੇ ਹਨ, ਵੱਖ-ਵੱਖ ਦ੍ਰਿਸ਼ਟੀਕੋਣ ਹੁੰਦੇ ਹਨ। ਜੇ ਤੁਸੀਂ ਆਪਣਾ ਵਿਰੋਧ ਜਾਂ ਆਲੋਚਨਾ ਹੁੰਦੇ ਹੀ ਉਖੜ ਜਾਵੋਗੇ ਤਾਂ ਆਪਣਾ ਹੀ ਨੁਕਸਾਨ ਕਰੋਗੇ।

**5. ਨਿਰਣਾ ਨਾ ਲੈ ਸਕਣਾ**—ਕਿਸੇ ਵੀ ਮਸਲੇ ਤੇ ਆਤਮ ਵਿਸ਼ਵਾਸ ਨਾਲ ਨਿਰਣਾ ਨਾ ਲੈ ਸਕਣਾ, ਦੋਚਿੱਤੀ ਵਿਚ ਪਏ ਰਹਿਣਾ ਵੀ ਬਹੁਤ ਹਾਨੀਕਾਰਕ ਹੁੰਦਾ ਹੈ। ਇਸ ਨਾਲ ਨਾ ਸਿਰਫ਼ ਆਤਮ-ਵਿਸ਼ਵਾਸ ਡਿਗਦਾ ਹੈ ਅਤੇ ਹੱਥ ਵਿਚ ਲਏ ਕੰਮ ਸਿਰੇ ਨਹੀਂ ਚੜ੍ਹਦੇ ਸਗੋਂ ਬਹੁਤ ਸਾਰਾ ਮਾਨਸਿਕ ਤਨਾਅ ਵੀ ਪੈਦਾ ਹੁੰਦਾ ਹੈ।



**6. ਬੀਤੇ ਦਾ ਦੁੱਖ, ਭਵਿੱਖ ਦਾ ਡਰ**—ਬੀਤ ਚੁੱਕੇ ਸਮੇਂ ਵਿਚ ਹੋਈਆਂ ਗਲਤੀਆਂ ਦਾ ਪਛਤਾਵਾ ਅਤੇ ਆਤਮ ਗਿਲਾਨੀ ਦੀ ਭਾਵਨਾ ਅਨੇਕਾਂ ਲੋਕਾਂ ਦੇ ਮਨ ਦੀ ਸ਼ਾਂਤੀ ਅਤੇ ਤਨ ਦੀ ਸਿਹਤ ਨਸ਼ਟ ਕਰ ਦਿੰਦੀ ਹੈ। ਦੂਸਰੇ ਪਾਸੇ ਕੁਝ ਲੋਕ ਅਜਿਹੇ ਵੀ ਹਨ ਜੋ ਬੁਰੀਆਂ ਕਲਪਨਾਵਾਂ ਕਰਦੇ ਰਹਿੰਦੇ ਹਨ ਅਤੇ ਭਵਿੱਖ ਬਾਰੇ ਤਰ੍ਹਾਂ-ਤਰ੍ਹਾਂ ਦੀਆਂ ਚਿੰਤਾਵਾਂ ਅਤੇ ਸ਼ੰਕਾਵਾਂ ਉਹਨਾਂ ਨੂੰ ਭੈਅ-ਭੀਤ ਕਰੀ ਰਖਦੀਆਂ ਹਨ।

ਜੇ ਤੁਸੀਂ ਬਚਪਨ ਵਿਚ ਕੋਈ ਗਲਤੀ ਕਰ ਦਿੱਤੀ ਹੋਵੇ ਜਾਂ ਪਿਛਲੇ ਸਾਲ ਕਿਸੇ ਨਾਲ ਦੁਰਵਿਵਹਾਰ ਕਰ ਬੈਠੇ ਹੋਵੋ ਜਾਂ ਫਿਰ ਪਿਛਲੇ ਹਫਤੇ ਕੋਈ ਅਨੈਤਿਕ ਕੰਮ ਕਰ ਦਿੱਤਾ ਹੋਵੇ ਤਾਂ ਕੇਵਲ ਪਛਤਾਈ ਜਾਣ ਨਾਲ ਕੋਈ ਫਾਇਦਾ ਨਹੀਂ ਹੋਵੇਗਾ। ਹਾਂ ਜੇ ਕੋਈ ਸੁਧਾਰ ਜਾਂ ਹਾਨੀ ਪੂਰਤੀ ਸੰਭਵ ਹੋਵੇ ਉਹ ਕੀਤੀ ਜਾਵੇ ਅਤੇ ਭਵਿੱਖ ਵਿਚ ਗਲਤੀ ਨੂੰ ਦੁਹਰਾਏ ਨਾ ਜਾਣ ਦਾ ਸੰਕਲਪ ਕੀਤਾ ਜਾਵੇ, ਇਹੀ ਕਾਫੀ ਹੈ। ਭਵਿੱਖ ਦੀ ਸ਼ੰਕਾ ਆਮ ਕਰ ਕੇ ਇਕਾਂਤ-ਪਸੰਦ ਕਲਪਨਾਸ਼ੀਲ ਵਿਅਕਤੀਆਂ ਨੂੰ ਵਧੇਰੇ ਸਤਾਉਂਦੀ ਹੈ। ਇਹ ਲੋਕ ਲਗਾਤਾਰ ਤਨਾਅ ਵਿਚ ਰਹਿੰਦੇ ਹਨ। ਇਸ ਆਦਤ ਤੇ ਕਾਬੂ ਪਾਉਣ ਦੀ ਲੋੜ ਹੈ।

**7. ਹਾਸੇ-ਮਜ਼ਾਕ ਤੋਂ ਰਹਿਤ ਹੋਣਾ**—ਗੰਭੀਰ ਮਸਲਿਆਂ ਨੂੰ ਗੰਭੀਰਤਾ ਨਾਲ ਲੈਣਾ ਚਾਹੀਦਾ ਹੈ ਪਰ ਕੁਝ ਲੋਕ ਹਮੇਸ਼ਾਂ ਹੀ ਗੰਭੀਰ ਪੋਜ਼ ਬਣਾਈ ਰੱਖਦੇ ਹਨ। ਉਹਨਾਂ ਦੇ ਚਿਹਰੇ ਨੂੰ ਵੇਖ ਕੇ ਇਉਂ ਲੱਗਦਾ ਹੈ ਜਿਵੇਂ ਉਹਨਾਂ ਨੇ ਕੋਈ ਕੌੜੀ ਚੀਜ਼ ਮੂੰਹ ਵਿਚ ਦਬਾ ਰੱਖੀ ਹੋਵੇ। ਅਜਿਹੇ ਵਿਅਕਤੀਆਂ ਤੋਂ ਸਾਰੇ ਲੋਕ ਕੰਨੀ ਕਤਰਾਉਂਦੇ ਹਨ। ਹਾਸੇ ਮਜ਼ਾਕ ਵਿਚ ਸ਼ਾਮਲ ਹੋਣਾ ਜ਼ਿੰਦਗੀ ਦੀ ਵੱਡੀ ਨੇਹਮਤ ਹੈ। ਖੁਲ੍ਹਾ ਡੁੱਲ੍ਹਾ ਹਾਸਾ ਮਨ ਵਿਚੋਂ ਬਹੁਤ ਸਾਰੇ ਬੁਰੇ ਵਿਚਾਰਾਂ ਅਤੇ ਭਾਵਾਂ ਨੂੰ ਸਾਫ ਕਰ ਦਿੰਦਾ ਹੈ।

**8. ਖਿਮਾਂ-ਹੀਣਤਾ**—ਕੁਝ ਲੋਕ ਆਪਣੇ ਨਾਲ ਹੋਏ ਕਿਸੇ ਥੋੜ੍ਹੇ ਬਹੁਤ ਗਲਤ ਵਿਵਹਾਰ ਨੂੰ ਜਾ ਮਾੜੇ ਮੋਟੇ ਲੜਾਈ ਝਗੜੇ ਨੂੰ ਭੁਲਾਉਂਦੇ ਨਹੀਂ। ਸਿੱਟੇ ਵਜੋਂ ਜਿਥੇ ਖੁਦ ਖਿਝਦੇ ਕਲਪਦੇ ਰਹਿੰਦੇ ਹਨ, ਉਥੇ ਆਪਣੇ ਦੁਸ਼ਮਣਾਂ ਦੀ ਗਿਣਤੀ ਵਿਚ ਵੀ ਵਾਧਾ ਕਰਦੇ ਰਹਿੰਦੇ ਹਨ ਕਿਉਂਕਿ ਉਹ ਕਿਸੇ ਨੂੰ ਮੁਆਫ ਤਾਂ ਕਦੇ ਕਰਦੇ ਨਹੀਂ।

ਦੂਸਰੇ ਪਾਸੇ ਕੁਝ ਲੋਕ ਕਿਸੇ ਤੋਂ ਚੰਗੀ ਮਾੜੀ ਨਿਕਲੀ ਗੱਲ ਨੂੰ ਦਿਲ ਤੇ ਨਹੀਂ ਲਾਉਂਦੇ। ਛੋਟੇ-ਮੋਟੇ ਲੜਾਈ-ਝਗੜੇ ਤੋਂ ਬਾਅਦ ਫਿਰ ਮਿਲਣ ਤੇ ਇਸ ਤਰ੍ਹਾਂ ਸਹਿਜ ਵਿਵਹਾਰ ਕਰਦੇ ਹਨ ਜਿਵੇਂ ਕਦੇ ਕੁਝ ਹੋਇਆ ਹੀ ਨਾ ਹੋਵੇ। ਅਜਿਹੇ ਵਿਅਕਤੀਆਂ ਦੇ ਮਨ ਦਾ ਚੈਨ ਅਤੇ ਸਮਾਜਿਕ ਸੰਬੰਧ ਦੋਵੇਂ ਵਧੀਆ ਰਹਿੰਦੇ ਹਨ, ਅਤੇ ਗਲਤ ਬੋਲਣ ਵਾਲਾ ਬੰਦਾ ਵੀ ਖੁਦ ਹੀ ਸ਼ਰਮਿੰਦਗੀ ਮਹਿਸੂਸ ਕਰਦਾ ਹੈ।

ਜ਼ਿੰਦਗੀ ਦੇ ਸਫ਼ਰ ਵਿਚ ਛੋਟੀਆਂ-ਮੋਟੀਆਂ ਖਰੋਚਾਂ ਰੋਜ਼ ਲਗਦੀਆਂ ਹਨ। ਇਹ ਤੁਹਾਡੇ ਤੇ ਨਿਰਭਰ ਕਰਦਾ ਹੈ ਕਿ ਤੁਸੀਂ ਇਹਨਾਂ ਨੂੰ ਛੇੜ ਛੇੜ ਕੇ ਜ਼ਖਮ ਬਣਾ ਲਵੋ ਜਾਂ ਫਿਰ ਇਹਨਾਂ ਖਰੋਚਾਂ ਨੂੰ ਆਪਣੇ ਆਪ ਠੀਕ ਹੋ ਜਾਣ ਦੇਵੋ। ਖਿਮਾ-ਭਾਵਨਾ ਤੋਂ ਬਿਨਾਂ ਪ੍ਰਸੰਨ ਜੀਵਨ ਦੀ ਕਲਪਨਾ ਹੀ ਨਹੀਂ ਕੀਤੀ ਜਾ ਸਕਦੀ।

**9. ਮਹੱਤਵਪੂਰਣ ਅਤੇ ਮਹੱਤਵਹੀਨ ਵਿਚ ਫਰਕ ਨਾ ਕਰ ਸਕਣਾ**—ਕਿਹੜੀ ਗੱਲ ਮਹੱਤਵਪੂਰਣ ਅਤੇ ਅਸੀਂ ਉਸ ਤੇ ਵਿਸ਼ੇਸ਼ ਧਿਆਨ ਦੇਣਾ ਹੈ ਅਤੇ ਕਿਹੜੀ ਗੱਲ ਮਾਮੂਲੀ ਹੈ ਜਿਸ ਨੂੰ ਨਜ਼ਰਅੰਦਾਜ਼ ਕੀਤਾ ਜਾ ਸਕਦਾ ਹੈ ਇਸ ਦੀ ਸਹੀ ਸਮਝ ਹੋਣੀ ਬਹੁਤ ਜ਼ਰੂਰੀ ਹੈ। ਅਕਸਰ ਲੋਕੀਂ ਛਿਲਕਿਆਂ ਪਿਛੇ ਲੜ ਪੈਂਦੇ ਹਨ ਜਦ ਕਿ ਗੁੱਦੇ ਦੀ ਪਰਵਾਹ ਨਹੀਂ ਕਰਦੇ।

ਜੇ ਸਾਡੇ ਦਿਮਾਗ ਵਿਚ ਇਹ ਸਪੱਸ਼ਟ ਹੋਵੇ ਕਿ ਕਿਹੜੀਆਂ ਗੱਲਾਂ ਮੁੱਖ ਅਤੇ ਮਹੱਤਵਪੂਰਣ ਹਨ ਤਾਂ ਅਸੀਂ ਮਹੱਤਵਹੀਣ ਤੇ ਗੈਰ ਜ਼ਰੂਰੀ ਗੱਲਾਂ ਤੇ ਸ਼ਕਤੀ ਖਰਚ ਕਰਨ ਤੋਂ ਬਚ ਜਾਵਾਂਗੇ।

**10. ਕੋਹਲੂ ਦੇ ਬੈਲ ਵਰਗੀ ਜ਼ਿੰਦਗੀ**—ਮਹੀਨਿਆਂ, ਸਾਲਾਂ ਅਤੇ ਦਹਾਕਿਆਂ ਬੱਧੀ ਇਕੋ ਹੀ ਤਰਜ਼ ਤੇ ਚਲਦੀ ਜ਼ਿੰਦਗੀ ਬਹੁਤ ਨੀਰਸ ਹੁੰਦੀ ਹੈ। ਇਕ ਅਜਿਹਾ ਜੀਵਨ, ਜਿਸ ਵਿਚ ਸਿੱਧੀ ਸੜਕ ਦੀ ਤਰ੍ਹਾਂ ਕੋਈ ਉਤਾਰ-ਚੜ੍ਹਾਅ ਜਾਂ ਮੜ ਘੋੜ ਨਾ ਹੋਣ, ਬਹੁਤ ਹੀ ਬੇ-ਸੁਆਦ ਅਤੇ ਉਤਸ਼ਾਹ ਰਹਿਤ ਹੁੰਦਾ। ਆਦਮੀ ਨੂੰ ਅਜਿਹੇ ਨੀਰਸ ਜੀਵਨ ਤੋਂ ਬਚਣ ਲਈ ਕੋਈ ਵਿਸ਼ੇਸ਼ ਰੁਚੀ ਜ਼ਰੂਰ ਵਿਕਸਿਤ ਕਰਨੀ ਚਾਹੀਦੀ ਹੈ। ਚੰਗਾ ਸਾਹਿਤ, ਸੰਗੀਤ, ਪੇਟਿੰਗ, ਬਾਗਬਾਨੀ, ਬਾਹਰ ਘੁੰਮਣ ਫਿਰਨ ਆਦਿ ਸ਼ੌਕ ਵਿਕਸਿਤ ਕਰਨ ਤੋਂ ਇਲਾਵਾ ਸਮਾਜਿਕ, ਸਭਿਆਚਾਰਕ ਜਥੇਬੰਦੀਆਂ ਵਿਚ ਕੰਮ ਕਰਨਾ ਜ਼ਿੰਦਗੀ ਨੂੰ ਸਾਰਥਿਕਤਾ ਅਤੇ ਉਤਸ਼ਾਹ ਬਖਸ਼ਦੇ ਹਨ।

**11. ਪੂਰਵ ਧਾਰਨਾਵਾਂ ਅਤੇ ਕੱਟੜਪੁਣਾ**--ਬਹੁਤ ਸਾਰੇ ਲੋਕ ਬਿਨਾਂ ਕਿਸੇ ਕਾਰਣ ਹੀ ਕੁਝ ਵਿਸ਼ੇਸ਼ ਵਿਅਕਤੀਆਂ, ਗਰੁੱਪਾਂ ਅਤੇ ਵਿਚਾਰਧਾਰਾਵਾਂ ਨੂੰ ਨਫ਼ਰਤ ਕਰਨ ਲੱਗ ਜਾਂਦੇ ਹਨ ਅਤੇ ਆਪਣੀ ਕੱਟੜਤਾ ਅਤੇ ਘਿਰਣਾ ਦੇ ਕਾਰਣ ਉਹਨਾਂ ਬਾਰੇ

ਕਦੇ ਨਿਰਪੱਖ ਹੋ ਕੇ ਵਿਚਾਰ ਕਰ ਹੀ ਨਹੀਂ ਸਕਦੇ । ਦੂਜੇ ਪਾਸੇ ਕਈ ਗੱਲਾਂ ਨੂੰ ਬਿਨਾਂ ਪਰਖੇ ਹੀ ਠੀਕ ਮੰਨਣ ਲੱਗ ਜਾਂਦੇ ਹਨ । ਇਸ ਤਰ੍ਹਾਂ ਕਿਸੇ ਵਿਅਕਤੀ, ਵਸਤੂ ਜਾਂ ਵਰਤਾਰੇ ਦੀ ਪੂਰੀ ਪਰਖ ਪੜਤਾਲ ਕੀਤੇ ਬਿਨਾਂ ਉਸ ਬਾਰੇ ਧਾਰਨਾ ਬਣਾ ਲੈਣੀ ਪੂਰਵ-ਧਾਰਣਾ ਅਖਵਾਉਂਦੀ ਹੈ । ਹਰ ਤਰ੍ਹਾਂ ਦੇ ਅੰਧ-ਵਿਸ਼ਵਾਸੀ, ਲਾਈ ਲੱਗ, ਫਿਰਕਾਪ੍ਰਸਤ ਕਠਮੁੱਲਾਵਾਦੀ ਇਸੇ ਮਾਨਸਿਕਤਾ ਦਾ ਸ਼ਿਕਾਰ ਹੁੰਦੇ ਹਨ । ਇਸ ਦੇ ਸਿੱਟੇ ਵਜੋਂ ਉਹ ਠੀਕ ਗਲਤ ਨੂੰ ਸਮਝਣ ਵਿਚ ਅਸਫਲ ਰਹਿੰਦੇ ਹਨ ਅਤੇ ਬੇਲੋੜੇ ਮਸਲੇ ਖੜ੍ਹੇ ਕਰੀ ਰਖਦੇ ਹਨ ।

**12. ਆਤਮ-ਵਿਸ਼ਲੇਸ਼ਣ ਨਾ ਕਰ ਸਕਣਾ**—ਸ਼ਖਸੀਅਤ ਵਿਚ ਕੋਈ ਕਮੀ ਹੋਣਾ ਜਾਂ ਸਾਡੇ ਵਿਵਹਾਰ ਵਿਚ ਨੁਕਸ ਹੋਣੇ ਸਾਧਾਰਣ ਗੱਲਾਂ ਹਨ । ਕੋਈ ਵੀ ਵਿਅਕਤੀ ਪੂਰਨ ਰੂਪ ਵਿਚ ਦੋਸ਼ ਰਹਿਤ ਨਹੀਂ ਹੁੰਦਾ । ਅਸਲੀ ਬੁਰਾਈ ਆਪਣੇ ਨੁਕਸਾਂ ਪ੍ਰਤੀ ਅੰਨ੍ਹਾ ਹੋਣਾ ਹੈ । ਬਹੁਤ ਸਾਰੇ ਲੋਕ ਇਹ ਬਿਲਕੁਲ ਨਹੀਂ ਜਾਣਦੇ ਜਾਂ ਮੰਨਦੇ ਕਿ ਉਹਨਾਂ ਨੇ ਕੋਈ ਗਲਤੀ ਕੀਤੀ ਹੈ ਜਾਂ ਉਹਨਾਂ ਦੀ ਸ਼ਖਸੀਅਤ ਵਿਚ ਕੋਈ ਨੁਕਸ ਹੈ । ਜਦੋਂ ਤੁਸੀਂ ਆਪਣੀ ਕਮਜ਼ੋਰੀ ਨੂੰ ਪਹਿਚਾਣ ਹੀ ਨਹੀਂ ਸਕਦੇ ਤਾਂ ਉਸ ਨੂੰ ਸੁਧਾਰਣ ਦੀ ਕੋਸ਼ਿਸ਼ ਕਰਨ ਦਾ ਤਾਂ ਸਵਾਲ ਹੀ ਨਹੀਂ ਉਠਦਾ। ਅਜਿਹੇ ਲੋਕਾਂ ਦਾ ਬਚਪਨ ਤੋਂ ਬੁਢਾਪੇ ਤਕ ਕੋਈ ਵਿਕਾਸ ਨਹੀਂ ਹੁੰਦਾ ।

ਪਹਿਲਾਂ ਦੱਸੀਆਂ ਗਈਆਂ ਸਾਰੀਆਂ ਰੁਕਾਵਟਾਂ ਤਾਂ ਹੀ ਦੂਰ ਹੋ ਸਕਦੀਆਂ ਹਨ ਜੇ ਤੁਸੀਂ ਉਹਨਾਂ ਨੂੰ ਪਹਿਚਾਣ ਕੇ ਸੁਧਾਰਣ ਦੀ ਕੋਸ਼ਿਸ਼ ਕਰੋ । ਸੋ ਸਭ ਤੋਂ ਪਹਿਲਾਂ 12ਵੀਂ ਰੁਕਾਵਟ ਹਟਾਓ ਅਤੇ ਬਅਦ ਵਿਚ ਦੂਸਰੀਆਂ ਕਮਜ਼ੋਰੀਆਂ ਬਾਰੇ ਵਿਚਾਰ ਕਰੋ । ਜੇ ਤੁਸੀਂ ਆਪਣੇ ਨੁਕਸਾਂ ਨੂੰ ਪਛਾਣ ਲਿਆ ਤਾਂ ਉਹ ਆਪਣੇ ਆਪ ਹੀ ਕਮਜ਼ੋਰ ਹੋ ਜਾਣਗੇ ।

## ਨਵੀਂ ਚੋਣ

ਪਿਛਲੇ ਦਿਨੀਂ ਤਰਕਸ਼ੀਲ ਸੋਸਾਇਟੀ ਪੰਜਾਬ ਦੀ ਮਾਨਸਾ ਇਲਾਕੇ ਵਿਚ ਵੀ ਇਕਾਈ ਸਥਾਪਿਤ ਕੀਤੀ ਗਈ । ਜਿਸਦੀ ਚੋਣ ਸਰਵਸੰਮਤੀ ਨਾਲ ਹੇਠ ਲਿਖੇ ਅਨੁਸਾਰ ਹੋਈ ।

1. ਪ੍ਰਧਾਨ : ਸ੍ਰੀ ਜਗਸੀਰ ਸਿੰਘ ਢਿੱਲੋਂ, ਕਲਰਕ,
   ਦੀ ਮਾਨਸਾ ਕੋਆ-ਪਰਾਟਿਵ ਸਪਿਨਿੰਗ ਮਿਲਜ਼ ਮਾਨਸਾ ।
2. ਮੀਤ ਪ੍ਰਧਾਨ : ਸ੍ਰੀ ਰਾਜ ਕੁਮਾਰ ਟੀਚਰ, ਗਰੇਵਾਲ ਸਟਰੀਟ, ਸਿਨੇਮਾ ਰੋਡ ਮਾਨਸਾ ।
3. ਸਕੱਤਰ : ਸ੍ਰੀ ਨਾਜਮ ਸਿੰਘ ਮਾਨ,
   ਦਫਤਰ : ਕਾਰਜਕਾਰੀ ਇੰਜਨੀਅਰ, ਪੰ: ਰਾ: ਬਿ: ਬੋਰਡ, ਵੰਡ ਮੰਡਲ ਮਾਨਸਾ ।
4. ਪ੍ਰੈਸ ਸਕੱਤਰ : ਡਾ: ਨਛੱਤਰ ਸਿੰਘ ਖਿਆਲਾ,
   ਵਾਰਡ ਨੰ: 2, ਮਕਾਨ ਨੰ: 606, ਦਸਮੇਸ਼ ਨਗਰ ਮਾਨਸਾ ।
5. ਖਜ਼ਾਨਚੀ : ਸ੍ਰੀ ਗੁਰਦੀਪ ਸਿੰਘ ਜਟਾਨਾ,
   ਜਟਾਨਾ ਇਲੈਕਟਰੋਨਿਕਸ, ਸਿਨੇਮਾ ਰੋਡ ਮਾਨਸਾ ।

## ਕਾਵਿ-ਵਿਅੰਗ

ਕੋਈ ਪੂੰਜੇ ਮੜ੍ਹੀ ਮਸਾਣੀਂ ਨੂੰ, ਕੋਈ ਗੁੱਗੇ 'ਤੇ ਮੰਨ ਚੜ੍ਹਾਵਦਾਂ ਈ ।
ਮੰਨਤਾਂ ਕਰਦੇ ਲਾਲਾਂ ਵਾਲੇ ਦੀ, ਕੋਟਲੇ ਵਾਲੇ ਦਾ ਰੋਟ ਪਕਾਵਦਾਂ ਈ ।
ਬੁੱਧੀ ਲੋਕਾਂ ਦੀ ਕਿਉਂ ਭ੍ਰਿਸ਼ਟ ਹੋਈ, ਸਮਝ ਰਤਾ ਨਾ ਆਵਦਾਂ ਈ ।
ਲੋਕੀਂ ਦੇਣ ਖਿਤਾਬ ਮੂਰਖਾਂ ਦਾ, ਜੋ ਸਿੱਧੇ ਰਾਹ ਲੋਕਾਂ ਨੂੰ ਪਾਵਦਾਂ ਈ ।

**ਬਲਦੇਵ ਸਿੰਘ**
**ਖੜਕ ਸਿੰਘ ਵਾਲਾ (ਬਠਿੰਡਾ)**



# ਮਾਨਸਿਕ ਬਿਮਾਰੀਆਂ—ਆਰੰਭਿਕ ਜਾਣ-ਪਛਾਣ

**—ਡਾ: ਰਾਜਿੰਦਰ**

ਆਮ ਕਰ ਕੇ ਮਾਨਸਿਕ ਬੀਮਾਰੀਆਂ ਦੇ ਪੈਦਾ ਹੋਣ ਵਿਚ ਇਕ ਗੱਲ ਮੁਖ ਰੂਪ ਵਿਚ ਸਾਂਝੀ ਹੁੰਦੀ ਹੈ ਕਿ ਵਿਅਕਤੀ 'ਕੁਝ ਕਰਨਾ' ਚਾਹੁੰਦਾ ਹੈ, ਪਰ ਬਾਹਰਲੀਆਂ ਹਾਲਤਾਂ ਜਾਂ ਉਸ ਦੇ ਮਨ ਵਿਚ ਬਣ ਚੁਕੇ ਵਿਚਾਰ ਉਸ ਨੂੰ ਉਹ 'ਕੁਝ ਕਰਨ' ਤੋਂ ਵਰਜ ਦਿੰਦੇ ਹਨ । ਇਸ ਪ੍ਰਕਾਰ ਉਸ ਦੇ ਮਨ ਵਿਚ ਕੁਝ ਕਰਨ ਦੇ ਵਿਚਾਰ ਨੂੰ ਦਬਾਅ ਦਿੱਤਾ ਜਾਂਦਾ ਹੈ ਤਾਂ ਮਨ ਵਿਚ ਗੁੰਝਲ ਬਣ ਜਾਂਦੀ ਹੈ । ਇਹ ਮਾਨਸਿਕ ਗੁੰਝਲ ਹੀ ਰੋਗੀ ਦੇ ਅਸਾਧਾਰਣ ਵਿਵਹਾਰ ਦਾ ਆਧਾਰ ਹੁੰਦੀ ਹੈ । ਇਸ ਗੁੰਝਲ ਨੂੰ ਹੱਲ ਕਰ ਦੇਣ ਨਾਲ ਰੋਗੀ ਠੀਕ ਹੋ ਜਾਂਦਾ ਹੈ । ਮੈਂ ਮਾਨਸਿਕ ਬੀਮਾਰੀਆਂ ਦਾ ਕਾਰਨ 'ਕੁਝ ਕਰਨ' ਤੇ 'ਨਾ ਕਰਨ' ਦੇ ਦਰਮਿਆਨ ਸੰਘਰਸ਼ ਤੋਂ ਪੈਦਾ ਹੋਈ ਗੁੰਝਲ ਦੱਸ ਕੇ ਸਮੱਸਿਆ ਦਾ ਜਾਣ ਬੁਝ ਕੇ ਸਰਲੀਕਰਨ ਕੀਤਾ ਹੈ । ਕਿਉਂਕਿ ਆਰੰਭ ਵਿਚ ਹੀ ਇਕ ਗੱਲ ਦ੍ਰਿੜ੍ਹ ਕਰਾਉਣੀ ਜ਼ਰੂਰੀ ਹੈ ਕਿ ਰੋਗੀ ਦੇ ਅਜੀਬੋ ਗਰੀਬ ਨਿਯਮ ਵਿਹੂਣੇ ਜਾਪਦੇ ਅਤਾਰਕਿਕ ਵਿਵਹਾਰ ਪਿਛੇ ਹਰ ਹਾਲਤ ਵਿਚ ਕੋਈ ਨਾ ਕੋਈ ਕਾਰਨ ਹੈ ਇਸ ਕਾਰਨ ਨੂੰ ਲੱਭ ਕੇ ਹੀ ਅਸੀਂ ਦੂਰ ਕਰਨ ਵਲ ਵਧ ਸਕਦੇ ਹਾਂ । ਪਰ ਮਨੁਖ ਕੀ ਕਰਨਾ ਚਾਹੁੰਦਾ ਹੈ ਅਤੇ ਉਸ ਨੂੰ ਕੌਣ ਵਰਜ ਰਿਹਾ ਹੈ, ਇਹ ਸਮੱਸਿਆ ਸਦਾ ਸਪਸ਼ਟ ਨਹੀਂ ਹੁੰਦੀ ਸਗੋਂ ਵਿਅਕਤੀ ਤੋਂ ਵਿਅਕਤੀ ਵੱਖਰਾ, ਸਥਿਤੀ ਤੋਂ ਸਥਿਤੀ ਵੱਖਰੀ ਅਤੇ ਕਈ ਵਿਅਕਤੀਗਤ, ਸਮਾਜਿਕ ਤੇ ਮਨੋਵਿਗਿਆਨਕ ਕਾਰਨਾਂ ਦੁਆਰਾ ਨਿਰਧਾਰਿਤ ਹੋਣ ਕਰ ਕੇ ਅਤਿ ਦੀ ਗੁੰਝਲਦਾਰ ਹੁੰਦੀ ਹੈ। ਉਦਾਹਰਣ ਵਜੋਂ 'ਕੁਝ ਕਰਨ' ਨੂੰ ਯਥਾਰਥਕ ਪੱਧਰ ਤੇ ਦਬਾਇਆ ਜਾਂਦਾ ਹੈ ਜਿਵੇਂ ਕਿਸੇ ਵਿਅਕਤੀ ਦਾ ਪਿੰਡ ਜਾਂ ਸਕੀਰੀ ਵਿਚੋਂ ਕਿਸੇ ਕੁੜੀ ਨਾਲ ਸਰੀਰਕ ਸਬੰਧ ਸਥਾਪਤ ਕਰਨ ਨੂੰ ਜੀਅ ਕਰਦਾ ਹੈ, ਪਰ ਲੋਕ ਲੱਜ ਕਾਰਨ ਅਤੇ ਸਰੀਰਕ ਦੰਭ ਦੇ ਡਰ ਕਾਰਨ ਆਪਣੀ ਇੱਛਾ ਨੂੰ ਦਬਾਅ ਲੈਂਦਾ ਹੈ । ਕਈ ਵਾਰ ਮਨੁਖ ਕੁਝ ਕਰਨਾ ਚਾਹੁੰਦਾ ਹੈ, ਪਰ ਸਮਾਜਿਕ ਕਾਰਨ ਆਪਣੀ ਇੱਛਾ ਦਬਾਅ ਲੈਂਦਾ ਹੈ ਜਿਵੇਂ ਕੋਈ ਨਵ-ਵਿਆਹੀ ਘਰੋਂ ਅੱਡ ਹੋਣਾ ਚਾਹੁੰਦੀ ਹੈ, ਪਰ ਆਪਣੀ ਇੱਛਾ ਨੂੰ ਦਬਾਅ ਲੈਂਦੀ ਹੈ । ਕਈ ਵਾਰ ਮਨੁਖ ਕੁਝ ਗਲਤ ਕਰ ਲੈਂਦਾ ਹੈ : ਭਾਵੇਂ ਉਸ ਦਾ ਕਿਸੇ ਨੂੰ ਪਤਾ ਨਹੀਂ ਲੱਗਦਾ, ਪਰ ਉਸ ਦੀ ਆਪਣੀ ਜ਼ਮੀਰ ਉਸ ਨੂੰ ਲਾਹਨਤਾਂ ਪਾਉਂਦੀ ਹੈ ਭਾਵ ਉਸ ਦਾ ਅਚੇਤਨ ਜੋ ਸਮਾਜਿਕ ਕਦਰਾਂ ਕੀਮਤਾਂ ਅਨੁਸਾਰ ਢਲਿਆ ਹੁੰਦਾ ਹੈ ਉਸ ਨੂੰ 'ਕੋਈ ਹੋਰ' ਬਣ ਕੇ ਤੰਗ ਕਰਦਾ ਹੈ । ਕਾਤਲ ਕਤਲ ਕਰ ਦਿੰਦਾ ਹੈ, ਜਿਸ ਦਾ ਕਿਸੇ ਨੂੰ ਵੀ ਪਤਾ ਨਹੀਂ ਹੁੰਦਾ ਪਰ ਕਈ ਵਾਰ ਉਹ ਆਪਣੇ ਹੀ 'ਪਾਪਾਂ ਦੇ ਡਰ ਥੱਲੇ ਦੱਬ ਕੇ ਮਰ ਜਾਂਦਾ ਹੈ ।' 'ਕੁਝ ਕਰਨ' ਅਤੇ 'ਨਾ ਕਰਨ' ਦੇ ਸੰਘਰਸ਼ ਵਿਚੋਂ ਉਪਜੀਆਂ ਦੋ ਵਿਰੋਧੀ ਰੌਆਂ ਮਨੁਖੀ ਸ਼ਖਸੀਅਤ ਨੂੰ ਦੋਫਾੜ ਕਰ ਦਿੰਦੀਆਂ ਹਨ । ਮਨੁੱਖ ਆਪਣੀ ਸ਼ਖਸੀਅਤ ਦੀ ਵਿਯੋਜਨਾ ਨੂੰ ਬਚਾਉਣ ਲਈ ਮਨੋਜੁਗਤਾਂ ਦੀ ਵਰਤੋਂ ਕਰਦਾ ਹੈ । ਇਨ੍ਹਾਂ ਮਨੋਜੁਗਤਾਂ ਬਾਰੇ ਜਾਣ ਲੈਣਾ ਫਾਇਦੇਮੰਦ ਹੋਵੇਗਾ ਕਿਉਂਕਿ ਇਹੀ ਮਨੋਜੁਗੜਾਂ ਪਹਿਲੀ ਪੱਧਰ ਤੇ ਤਾਂ ਗੁੰਝਲ ਕਾਰਨ ਪੈਦਾ ਹੋਈ ਅਸ਼ਾਂਤੀ ਨੂੰ ਸ਼ਾਂਤ ਕਰਨ ਦੀ ਕੋਸ਼ਿਸ਼ ਕਰਦੀਆਂ ਹਨ ਪਰ ਜੇ ਸੰਘਰਸ਼ ਨਾ ਦੱਬੇ ਤਾਂ ਇਹ ਮਨੋਜੁਗਤਾਂ ਹੀ ਬਿਮਾਰੀ ਦੇ ਲੱਛਣਾਂ ਵਜੋਂ ਪਹਿਚਾਣੀਆਂ ਜਾ ਸਕਦੀਆਂ ਹਨ ।

### ਮਨੋਜੁਗਤਾਂ

**1.** Repression—**ਦਮਨ**—ਮਨੁੱਖ ਆਪਣੇ ਮਨ ਨੂੰ ਦੋਫਾੜ ਹੋਣ ਤੋਂ ਬਚਾਉਣ ਲਈ 'ਕੁਝ ਕਰਨ' ਦੀ ਇੱਛਾ ਨੂੰ ਜੋ ਆਮ ਕਰ ਕੇ ਅਨੈਤਿਕ ਤੇ ਅਸੰਭਵ ਹੁੰਦੀ ਹੈ, ਦਬਾਉਂਦਾ ਹੈ । ਮਨੁਖੀ ਮਨ ਕੋਸ਼ਿਸ਼ ਕਰ ਕੇ ਆਪਣੀ ਇੱਛਾ ਨੂੰ ਚੇਤਨ ਵਿਚੋਂ ਧੱਕ ਕੇ ਅਚੇਤ ਮਨ ਵਿਚ ਵਾੜ ਦਿੰਦਾ ਹੈ । ਸਮਾਜ ਦੀ ਨੀਂਹ ਹੀ ਵਿਅਕਤੀਗਤ ਇੱਛਾਵਾਂ ਦੇ ਥੋੜ੍ਹੇ ਬਹੁਤੇ ਦਮਨ ਉੱਤੇ ਟਿਕੀ ਹੁੰਦੀ ਹੈ ਪਰ ਪੂਰਨ ਦਮਨ ਅਸੰਭਵ ਹੈ । ਇਸੇ ਕਾਰਨ ਜੇ ਦਬਾਈ ਕੁਝ ਕਰਨ ਦੀ ਇੱਛਾ ਜਦੋਂ ਤੇਜ਼ੀ ਫੜਦੀ ਹੈ ਤਾਂ ਮਨੁਖੀ ਸ਼ਖਸੀਅਤ ਖੰਡਿਤ ਹੋ ਜਾਂਦੀ ਹੈ । ਇਹ ਪ੍ਰਮੁਖ ਜੁਗਤ ਹੈ, ਹਰ ਮਨੁਖ ਆਪਣੀਆਂ ਇਛਾਵਾਂ, ਜਜ਼ਬਿਆਂ, ਖਾਹਿਸ਼ਾਂ ਨੂੰ ਦਬਾਉਣ ਦੀ ਕੋਸ਼ਿਸ਼ ਕਰਦਾ ਹੈ, ਪਰ ਜੇ ਉਹ ਨਾ ਦਬਣ ਤਾਂ ਇਹ ਜੁਗਤ ਫੇਲ੍ਹ ਹੋ ਜਾਂਦੀ ਹੈ ਅਤੇ ਫੇਰ ਹੋਰ ਜੁਗਤਾਂ ਇਸ ਦੀ ਸਹਾਇਤਾ ਲਈ ਅੱਗੇ ਆਉਂਦੀਆਂ ਹਨ ।

**2.** Fantasy—**ਸੁਪਨੇਸਾਜ਼ੀ**—ਸੁਪਨੇਸਾਜ਼ੀ ਸਭ ਤੋਂ ਵਧ ਵਰਤੀ ਜਾਂਦੀ ਮਨੋਜੁਗਤ ਹੈ ਜਿਸ ਵਿਚ ਵਿਅਕਤੀ ਆਪਣੀ ਹੀ ਕਲਪਨਾ ਦੀ ਦੁਨੀਆਂ ਵਿਚ ਗੁਆਚ ਜਾਂਦਾ ਹੈ । ਜਾਂ ਕਹਿ ਲਵੋ ਕਿ 'ਹਵਾਈ ਕਿਲ੍ਹੇ ਬਣਾਉਂਦਾ' ਹੈ । ਲਗਭਗ ਹਰ ਵਿਅਕਤੀ ਕਿਸੇ ਨਾ ਕਿਸੇ ਮੌਕੇ ਤੇ ਇਸ ਦੀ ਵਰਤੋਂ ਕਰਦਾ ਹੈ । ਸੁਪਨੇਬਾਜ਼ੀ ਕਰਨ ਨਾਲ ਵਿਅਕਤੀ ਨੂੰ ਜ਼ਿੰਦਗੀ ਦੀਆਂ ਮੁਸ਼ਕਲਾਂ ਤੋਂ ਕੁਝ ਸਮੇਂ ਲਈ ਰਾਹਤ ਮਿਲਦੀ ਹੈ ਅਤੇ ਇਸ ਤਰ੍ਹਾਂ ਆਪਣੀ ਕਲਪਨਾ ਵਿਚ ਹੀ ਉਹ ਨਾ ਸਿਰਫ਼ ਸਾਹਮਣੇ ਪਈਆਂ ਮੁਸ਼ਕਲਾਂ

ਤੋਂ ਛੁਟਕਾਰਾ ਪਾਉਂਦਾ ਹੈ ਸਗੋਂ ਆਪਣੀਆਂ ਕਈ ਵੱਡੀਆਂ-ਵੱਡੀਆਂ ਇਛਾਵਾਂ ਵੀ ਆਪਣੇ ਸੁਪਨਿਆਂ ਦੇ ਸੰਸਾਰ ਵਿਚ ਪੂਰੀਆਂ ਕਰਨ ਦਾ ਆਨੰਦ ਉਠਾਉਂਦਾ ਹੈ। ਇਸ ਕਲਪਨਾ ਦੇ ਦੌਰ ਦੌਰਾਨ ਕੋਈ ਆਪਣੇ ਰੁਮਾਂਸ ਵਿਚ ਸਫਲ ਹੁੰਦਾ ਹੈ, ਕੋਈ ਕਾਰੋਬਾਰ ਵਿਚ, ਕੋਈ ਬਹਾਦਰੀ ਭਰਿਆ ਕਾਰਨਾਮਾ ਕਰਦਾ ਹੈ ਅਤੇ ਕੋਈ ਕਿਸੇ ਹੋਰ ਖੇਤਰ ਵਿਚ ਮਾਅਰਕਾ ਮਾਰਦਾ ਹੈ।

ਸੁਪਨੇਬਾਜ਼ੀ ਜੇ ਆਮ ਜ਼ਿੰਦਗੀ ਦੇ ਕਾਰ-ਵਿਹਾਰ ਵਿਚ ਦਖਲ ਨਹੀਂ ਦਿੰਦੀ ਤਾਂ ਇਹ ਕੋਈ ਮਾੜੀ ਗੱਲ ਨਹੀਂ ਸਗੋਂ ਇਸ ਨਾਲ ਦਿਮਾਗ ਨੂੰ ਆਰਾਮ ਮਿਲਦਾ ਹੈ ਅਤੇ ਨਵੇਂ-ਨਵੇਂ ਵਿਚਾਰ ਮਿਲਦੇ ਹਨ। ਪ੍ਰੰਤੂ ਜਦ ਬੰਦਾ ਅਸਲੀ ਜ਼ਿੰਦਗੀ ਨਾਲੋਂ ਟੁਟ ਕੇ ਸੁਪਨਿਆਂ ਦੀ ਦੁਨੀਆਂ ਵਿਚ ਹੀ ਗੁਆਚਾ ਰਹੇ ਤਾਂ ਇਹ ਇਕ ਮਨੋਰੋਗ ਹੈ।

**3.** Sublimation—**ਉਦਾਤੀਕਰਨ**—ਜਦੋਂ ਮਨੁਖ ਅੰਦਰ 'ਕੁਝ ਕਰਨ' ਦੀ ਖਾਹਿਸ਼ ਉਸਦੀ ਆਪਣੀ ਅਸਮਰਥਾ ਜਾਂ ਸਮਾਜਿਕ ਦਬਾਅ ਕਾਰਨ ਪੂਰੀ ਨਹੀਂ ਹੁੰਦੀ ਤਾਂ ਉਹ ਖਾਹਸ਼ ਚੇਤਨ ਵਿਚੋਂ ਨਿਕਲ ਕੇ ਅਚੇਤ ਮਨ ਵਿਚ ਲੁਕ ਜਾਂਦੀ ਹੈ ਪਰ ਉੱਥੋਂ ਉਹ ਮੁੜ ਪ੍ਰਗਟ ਹੋਣਾ ਲੋਚਦੀ ਹੈ ਤਾਂ ਮਨੁਖੀ ਮਨ ਉਸ ਤੇ ਉਦਾਤੀਕਰਨ ਦੀ ਜੁਗਤ ਵਰਤ ਦਿੰਦਾ ਹੈ। ਭਾਵ ਸੱਪ ਵੀ ਮਰ ਜਾਵੇ ਤੇ ਸੋਟੀ ਵੀ ਬਚੀ ਰਹੇ : ਮੂਲ ਖਾਹਸ਼ ਪ੍ਰਗਟ ਵੀ ਹੋ ਜਾਵੇ, ਪਰ ਸਮਾਜ ਨੂੰ ਸਵੀਕ੍ਰਿਤ ਢੰਗ ਨਾਲ। ਕਲਾਕਾਰ ਆਪਣੀਆਂ ਮੂਲ ਖਾਹਿਸ਼ਾਂ ਨੂੰ ਇਸ ਢੰਗ ਨਾਲ ਉਦਾਤੀਕ੍ਰਿਤ ਕਰ ਕੇ ਕਲਾ ਕਿਰਤ ਵਿਚ ਪਾ ਦਿਦੇ ਹਨ ਕਿ ਸਮਾਜ ਉਨ੍ਹਾਂ ਦਾ ਬੁਰਾ ਨਹੀਂ ਮਨਾਉਂਦਾ ਸਗੋਂ ਉਨ੍ਹਾਂ ਨੂੰ ਮਾਣ-ਸਤਿਕਾਰ ਦਿੰਦਾ ਹੈ। ਪਿਆਰ ਕਰਨਾ ਤਾਂ ਵਰਜਿਤ ਹੋ ਸਕਦਾ ਹੈ ਪਰ ਪਿਆਰ ਦੇ ਗੀਤ ਲਿਖਣੇ ਗਾਉਣੇ ਪ੍ਰਵਾਨਿਤ ਹਨ। ਕਲਾਕਾਰ ਸਿਰਫ਼ ਆਪਣੀਆਂ ਅਪੂਰਤ ਇਛਾਵਾਂ ਹੀ ਨਹੀਂ ਪੂਰਦਾ ਸਗੋਂ ਉਸ ਦੀ ਕਿਰਤ ਨੂੰ ਮਾਣਨ ਵਾਲੇ ਵੀ ਆਪਣੀਆਂ ਭਾਵਨਾਵਾਂ ਦਾ ਉਦਾਤੀਕਰਨ ਕਰ ਲੈਂਦੇ ਹਨ।

**4.** Rationalisation—**ਮਨ ਸਮਝਾਉਣੀ**—ਆਪਣੀ ਇੱਛਾ ਦੀ ਪੂਰਤੀ ਵਿਚ ਹੋਈ ਨਾਕਾਮੀ ਨੂੰ ਤਾਰਕਿਕ ਆਧਾਰ ਜੁਟਾ ਕੇ ਆਪਣੇ ਮਨ ਨੂੰ ਸਮਝਾਉਣਾ ਪ੍ਰਮੁਖ ਮਨੋਜੁਗਤ ਹੈ ਪਰ ਇਸ ਨੂੰ ਚੇਤਨ ਪੱਧਰ ਤੇ ਬਹਾਨੇ ਬਣਾਉਣ ਤੋਂ ਅੱਡ ਸਮਝਣਾ ਚਾਹੀਦਾ ਹੈ। ਬਹਾਨੇ ਕਿਸੇ ਨੂੰ ਧੋਖਾ ਦੇਣ ਲਈ ਬਣਾਏ ਜਾਂਦੇ ਹਨ, ਜਦੋਂ ਕਿ 'ਮਨ ਸਮਝਾਉਣੀ' ਸਵੈ ਧੋਖਾ ਹੈ। ਉਦਾਹਰਣ ਦਜੋਂ ਪਰੀਖਿਆ ਵਿਚ ਘੱਟ ਨੰਬਰ ਆਉਣ ਦਾ ਕਾਰਨ ਵਿਦਿਆਰਥੀ ਪੜ੍ਹਾਈ ਲਈ ਘੱਟ ਸਮਾਂ ਮਿਥ ਸਕਦਾ ਹੈ। ਇਉਂ ਕਰਨ ਨਾਲ ਉਹ ਆਪਣੀ ਦਿਮਾਗੀ ਸਮਰੱਥਾ ਘੱਟ ਹੋਣ ਦੀ ਪੀੜ ਨੂੰ ਘਟਾ ਲੈਂਦਾ ਹੈ। ਪਰ ਇਹ ਉਸ ਦੀ ਕੋਈ ਬਹਾਨੇਬਾਜ਼ੀ ਨਹੀਂ, ਸਗੋਂ ਅਚੇਤ ਹੀ ਕੀਤੀ ਮਨਝਾਉਣੀ ਹੈ। ਸਾਡੀ ਲੋਕ ਕਥਾ ਦੀ ਲੂੰਬੜੀ ਦਾ 'ਅੰਗੂਰ ਖੱਟੇ ਹਨ' ਕਹਿਣਾ ਇਸ ਮਨੋਜੁਗਤ ਨੂੰ ਹੋਰ ਵੀ ਚੰਗੀ ਤਰ੍ਹਾਂ ਦਰਸਾਉਂਦਾ ਹੈ। ਇਸ ਦਾ ਹਾਂ ਇਕ ਹੋਰ ਰੂਪ 'ਨਿੰਬੂ ਮਿੱਠੇ ਹਨ' ਭਾਵ ਅਸਫਲਤਾ ਨੂੰ ਹੀ ਸਫਲਤਾ ਸਮਝਣ ਵਿਚ ਹੀ ਹੈ, ਜਿਵੇਂ 'ਗਰੀਬੀ ਵਿਚ ਹੀ ਸੁਖ' ਹੈ।

**5.** Reaction Formation—**ਉਲਟ ਕਰਨਾ**—ਜਦੋਂ ਕੁਝ ਕਰਨ ਨੂੰ ਜੀਅ ਕਰਦਾ ਹੋਵੇ, ਪਰ ਨਾਲ ਹੀ ਉਸ ਦੇ ਅਨੈਤਿਕ ਜਾਂ ਸਮਾਜ ਵਿਰੋਧੀ ਹੋਣ ਕਾਰਨ ਡਰ ਲੱਗਦਾ ਹੋਵੇ ਤਾਂ ਆਪਣੇ ਹੀ ਮਨ ਦੀ ਇਸ ਰੌਅ ਤੇ ਕਾਬੂ ਪਾਉਣ ਲਈ ਉਲਟੇ ਰੁਖ ਕੁਝ ਕਰਨਾ ਸ਼ੁਰੂ ਕਰ ਦਿੱਤਾ ਜਾਂਦਾ ਹੈ। ਜੇ ਕਿਸੇ ਕੁੜੀ ਨਾਲ ਲਿੰਗ ਸਬੰਧ ਸਥਾਪਿਤ ਕਰਨ ਨੂੰ ਜੀਅ ਕਰਦਾ ਹੋਵੇ, ਪਰ ਲੱਗਦਾ ਹੋਵੇ ਕਿ ਇਹ ਕੰਮ ਅਨੈਤਿਕ ਹੈ ਤਾਂ ਆਪਣੇ ਹੀ ਮਨ ਤੇ ਕਾਬੂ ਪਾਉਣ ਲਈ ਉਲਟੇ ਰੁਖ ਕੁੜੀ ਨੂੰ ਮਿਲਣਾ-ਜੁਲਣਾ ਬੰਦ ਕਰ ਦਿੱਤਾ ਜਾਂਦਾ ਹੈ। ਇਹ ਸੰਬੰਧ ਵਿਛੋੜਾ ਉੱਨਾ ਹੀ ਸਖਤ ਹੋਵੇਗਾ, ਮਿਲਣ ਨੂੰ ਜੀਅ ਜਿੰਨਾ ਪ੍ਰਬਲ ਹੋਵੇਗਾ।

**6.** Conversion—**ਰੂਪਾਂਤਰਣ**—ਜਦੋਂ 'ਕੁਝ ਕਰਨ' ਤੇ 'ਨਾ ਕਰਨ' ਦੀ ਇੱਛਾ ਵਿਚ ਤੀਬਰ ਮਾਨਸਿਕ ਦਵੰਦ ਤੋਂ ਉਪਜੀ ਪੀੜ ਦਾ ਸਰੀਰਕ ਰੂਪ ਵਿਚ ਪ੍ਰਗਟਾ ਹੋ ਜਾਵੇ। ਮਾਨਸਿਕ ਚਿੰਤਾ ਸਮੇਂ ਸਰੀਰ ਦੇ ਕਿਸੇ ਹਿੱਸੇ ਵਿਚ ਪੈਸੇ ਜਿਨੇ ਥਾਂ ਦਾ ਦੁਖਣ ਲੱਗ ਪੈਣਾ ਆਮ ਗੱਲ ਹੈ। ਦੂਜੇ ਮਹਾਂਯੁੱਧ ਸਮੇਂ ਕੁਝ ਫੌਜੀਆਂ ਦੇ ਹੱਥ ਪੈਰ ਚਲਣੋਂ ਖੜ੍ਹ ਗਏ ਸਨ, ਉਹ ਅਸਲ ਵਿਚ 'ਲੜਨ' ਜਾਂ 'ਨਾ ਲੜਨ' ਦੇ ਦਵੰਦ ਨੇ ਪਕੜ ਲਏ ਸਨ।

**7.** Displacement—**ਵਿਸਥਾਪਨ**—ਇਹ ਰੂਪਾਂਤਰਣ ਨਾਲ ਮਿਲਦੀ-ਜੁਲਦੀ ਜੁਗਤ ਹੈ, ਪਰ ਮਾਨਸਿਕ ਪੀੜ ਮਾਨਸਿਕ ਪ੍ਰਕ੍ਰਿਆ ਵਿਚ ਹੀ ਥਾਂ ਬਦਲੀ ਕਰਦੀ ਹੈ। ਅਫਸਰਸ਼ਾਹੀ ਵਿਚ ਇਸ ਦੀ ਆਮ ਉਦਾਹਰਣ ਮਿਲਦੀ ਹੈ। ਵੱਡਾ ਅਫਸਰ ਛੋਟੇ ਨੂੰ ਝਾੜਦਾ ਹੈ, ਛੋਟਾ ਅਫਸਰ ਵੱਡੇ ਸਾਹਮਣੇ ਤਾਂ 'ਕੁਝ ਨਹੀਂ ਕਰ' ਸਕਦਾ ਪਰ ਆਪਣੇ ਅੰਦਰ ਰਿੱਝਦੀ ਖਿੱਲ ਨੂੰ



ਅਧੀਨ ਕਰਮਚਾਰੀਆਂ ਤੇ ਕੱਢ ਦਿੰਦਾ ਹੈ। ਹੋਰ ਤੇ ਹੋਰ ਇਸ ਜੁਗਤ ਨੂੰ ਬੱਚੇ ਵੀ ਪਛਾਣ ਲੈਂਦੇ ਹਨ, ਜੇ ਅਧਿਆਪਕ ਵਿਦਿਆਰਥੀਆਂ ਨੂੰ ਕੁਟੇ ਤਾਂ ਉਹ ਆਪਸ ਵਿਚ ਘੁਸਰ-ਮੁਸਰ ਕਰਦੇ ਹਨ ਕਿ 'ਘਰੋਂ ਲੜ ਕੇ ਆਇਆ ਹੋਵੇਗਾ।'

**8.** Projection—**ਅਰੋਪਣ**—ਆਪਣੇ ਮਨ ਦੀਆਂ ਵਿਚਾਰਾਂ, ਭਾਵਾਂ, ਇਛਾਵਾਂ ਜੋ ਮਾੜੀਆਂ ਹੋਣ ਕਾਰਣ ਦਬਾਈਆਂ ਹੁੰਦੀਆਂ ਹਨ, ਉਹ ਦੂਜਿਆਂ ਤੇ ਅਰੋਪਿਤ ਕਰ ਦੇਣੀਆਂ। ਭਾਵ ਆਪਣੇ ਦੋਸ਼ ਨੂੰ ਦੂਜਿਆਂ ਵਿਚ ਦੇਖਣਾ। ਉਹ ਕੁੜੀਆਂ ਜੋ ਸਰੀਰਕ ਸੰਬੰਧ ਚਾਹੁੰਦੀਆਂ ਹਨ ਜਾਂ ਜੋ ਇਸ ਪੱਖੋਂ ਦੋਸ਼ੀ ਹੁੰਦੀਆਂ ਹਨ, ਅਕਸਰ ਦੂਜਿਆਂ ਦੇ ਚਰਿੱਤਰ ਦੀ ਹਰ ਵੇਲੇ ਨਿੰਦਾ ਕਰਦੀਆਂ ਰਹਿੰਦੀਆਂ ਹਨ।

**9.** Identification—**ਤਦਰੂਪਤਾ**—ਵਿਅਕਤੀ ਵਿਚ ਜੋ ਗੁਣ ਨਹੀਂ ਹੁੰਦੇ, ਉਹ ਗੁਣ ਜਿਸ ਵਿਅਕਤੀ ਵਿਚ ਹੁੰਦੇ ਹਨ, ਆਪਣੇ ਆਪ ਨੂੰ ਉਸ ਵਿਅਕਤੀ ਨਾਲ ਇਕ ਰੂਪ ਕਰ ਕੇ ਆਪਣੀਆਂ ਅਪੂਰਨ ਖਾਹਿਸ਼ਾਂ ਦੀ ਝੂਠੀ ਪੂਰਤੀ ਕਰ ਲੈਣੀ, ਇਸ ਜੁਗਤ ਦਾ ਕਮਾਲ ਹੈ। ਅਸੀਂ ਅਚੇਤ ਹੀ ਆਪਣੇ ਆਪ ਨੂੰ ਕਿਸੇ ਨੇਤਾ, ਅਭਿਨੇਤਾ ਜਾਂ ਪ੍ਰਤਿਭਾਸੰਪਨ ਵਿਅਕਤੀ ਨਾਲ ਇਕ ਰੂਪ ਕਰ ਲੈਂਦੇ ਹਾਂ। ਹਿੰਦੀ ਫਿਲਮਾਂ ਇਸੇ ਕਾਰਨ ਚਲਦੀਆਂ ਹਨ ਕਿ ਦਰਸ਼ਕ ਆਪਣੀਆਂ ਅਪੂਰਨ ਖਾਹਿਸ਼ਾਂ ਦੀ ਪੂਰਤੀ ਸਰਬਕਲਾ ਸਮਰਥ ਹੀਰੋ ਨਾਲ ਇਕ ਰੂਪ ਕਰ ਕੇ ਕਰ ਲੈਂਦਾ ਹੈ। ਇਸ ਦੀ ਇਕ ਹੋਰ ਉਦਾਹਰਣ ਕੁਥਾਂ ਨਹੀਂ ਹੋਵੇਗੀ ਕਿ ਉਹ ਵਿਅਕਤੀ ਜਿਸ ਨੇ ਕਦੇ 'ਕੁੱਤੇ ਦੇ ਸੋਟੀ' ਨਹੀਂ ਮਾਰੀ ਹੁੰਦੀ, ਉਹ ਘਰਾਂ ਵਿਚ ਅੰਦਰੋਂ ਕੁੰਡੀ ਲਾ ਕੇ ਅਤਿਵਾਦੀਆਂ ਦੀਆਂ ਖਬਰਾਂ ਇਉਂ ਪੜ੍ਹਦੇ ਹਨ, ਜਿਵੇਂ ਇਹ ਸਭ ਕੁਝ ਉਹ ਖੁਦ ਕਰ ਰਹੇ ਹੋਣ।

**10.** Introjection—ਇਹ ਤਦਰੂਪਤਾ ਤੋਂ ਵੀ ਅਗਲਾ ਪੜਾਅ ਹੈ ਭਾਵ ਆਪਣੇ ਆਪ ਨੂੰ ਪ੍ਰਤਿਭਾਸੰਪਨ ਮਹਾਨ ਵਿਅਕਤੀ ਨਾਲ ਇਕ ਰੂਪ ਕਰਨ ਤੋਂ ਵੀ ਅੱਗੇ ਆਪਣੇ ਆਪ ਨੂੰ ਹੀ ਉਹੀ ਪ੍ਰਤਿਭਾਸੰਪਨ ਵਿਅਕਤੀ ਸਮਝਣਾ। 'ਰਾਂਝਾ ਰਾਂਝਾ ਕਰਦੀ ਨੀ ਮੈਂ ਆਪੇ ਰਾਂਝਾ ਹੋਈ' ਇਸੇ ਮਨੋਜੁਗਤ ਨੂੰ ਪ੍ਰਗਟਾਉਂਦੀ ਸਤਰ ਹੈ। ਪਾਗਲਾਂ ਬਾਰੇ 'ਆਪਣੇ ਆਪ ਨੂੰ ਜਵਾਹਰ ਲਾਲ ਨਹਿਰੂ ਸਮਝਣ' ਵਾਲਾ ਮਸ਼ਹੂਰ ਲਤੀਫਾ ਵੀ ਇਸੇ ਪੜਾਅ ਨੂੰ ਪ੍ਰਗਟਾਉਂਦਾ ਹੈ।

Regression—**ਬਚਪਨੇ ਵਿਚ ਪਰਤ ਜਾਣਾ**—ਕਈ ਖਾਹਿਸ਼ਾਂ ਅਜਿਹੀਆਂ ਹੁੰਦੀਆਂ ਹਨ ਜਿਨ੍ਹਾਂ ਨੂੰ ਵਿਅਕਤੀ ਆਪਣੀ ਅਸਲੀ ਉਮਰ ਅਨੁਸਾਰ ਨਹੀਂ ਕਰ ਸਕਦਾ, ਪਰ ਉਹਨਾਂ ਨੂੰ ਬਚਪਨ ਵਿਚ ਕੀਤਾ ਜਾ ਸਕਦਾ ਸੀ ਤਾਂ ਬਾਲਗ ਆਦਮੀ ਵਿਚ ਬਚਪਨਾ ਪਰਤ ਆਉਂਦਾ ਹੈ। ਖਾਸ ਕਰ ਕੇ ਮਨੁਖ ਜਦੋਂ ਅਸਹਿਣਯੋਗ ਸਥਿਤੀ ਵਿਚ ਪੈ ਜਾਂਦਾ ਹੈ ਤਾਂ ਉਹ ਸੋਚਦਾ ਹੈ ਕਿ ਬਚਪਨ ਵਾਂਗ ਜ਼ਿਮੇਵਾਰੀਆਂ ਕਿਸੇ ਤੇ ਸੁਟੀਆਂ ਜਾ ਸਕਣ ਤਾਂ ਕਿੰਨਾ ਚੰਗਾ ਹੋਵੇ। ਇਸੇ ਪ੍ਰਕਾਰ ਜੇ ਵਿਅਕਤੀ ਬਿਮਾਰੀ ਜਾਂ ਸਰੀਰਕ ਹਾਦਸੇ ਕਾਰਣ ਕਿਸੇ ਤੇ ਆਸ਼ਰਿਤ ਹੋ ਜਾਵੇ ਤਾਂ ਉਹ ਆਪਣੇ ਬਾਲਗ ਵਾਲੀ 'ਹਉ' ਨੂੰ ਬਚਾਉਣ ਲਈ ਇਹ ਸਮਝਣ ਵਿਚ ਭਲਾਈ ਸਮਝਦਾ ਹੈ ਕਿ ਉਹ ਤਾਂ ਹੈ ਹੀ ਬੱਚਾ। ਇਸੇ ਲਈ ਲੰਮਾ ਸਮਾਂ ਬਿਮਾਰ ਰਹਿਣ ਵਾਲੇ ਬਾਲਗ ਬੱਚਿਆਂ ਵਾਂਗ ਵਿਵਹਾਰ ਕਰਨ ਲੱਗ ਪੈਂਦੇ ਹਨ ਅਤੇ ਕਈ ਵਾਰ ਤਾਂ ਉਹ ਤੋਤਲਾ ਬੋਲਣਾ ਸ਼ੁਰੂ ਕਰ ਦਿਦੇ ਹਨ।

**11.** Compensation—**ਹਾਨੀ ਪੂਰਤੀ**—ਮਨੁਖ ਆਪਣੀ ਕਿਸੇ ਘਾਟ ਨੂੰ ਪੂਰਾ ਕਰਨ ਲਈ ਆਪਣੀਆਂ ਸਾਰੀਆਂ ਸ਼ਕਤੀਆਂ ਇਕੱਠੀਆਂ ਕਰ ਕੇ ਉਸੇ ਖੇਤਰ ਜਾਂ ਕਿਸੇ ਹੋਰ ਖੇਤਰ ਵਿਚ ਚੰਗੇ ਮਾਅਰਕੇ ਮਾਰ ਲੈਂਦਾ ਹੈ। ਡੇਮਥਨੀਜ਼ ਥਥਲਾਉਂਦਾ ਸੀ ਪਰ ਉਹ ਉਸੇ ਖੇਤਰ ਵਿਚ ਸਫਲ ਹੋ ਕੇ ਪ੍ਰਸਿਧ ਵਕਤਾ ਬਣਿਆ। ਅੰਨ੍ਹੇ ਬਹੁਤਾ ਤੁਰ ਫਿਰ ਨਹੀਂ ਸਕਦੇ ਪਰ ਉਹ ਸੰਗੀਤ ਵਿਚ ਅਕਸਰ ਨਿਪੁਨ ਹੁੰਦੇ ਹਨ। ਇਸੇ ਲਈ ਲੋਕ ਸਿਆਣਪ ਆਖਦੀ ਹੈ 'ਹੀਣੇ ਬੰਦੇ ਦੀ ਇਕ ਰਗ ਵਧ ਹੁੰਦੀ ਹੈ।' ਜਦ ਕਿ ਅਸਲ ਵਿਚ ਇਹ ਕਿਸੇ ਘਾਟ ਵਿਚੋਂ ਪੈਦਾ ਹੋਈ ਹੀਣ ਭਾਵਨਾ ਨੂੰ ਖ਼ਤਮ ਕਰਨ ਲਈ ਸਫਲ ਮਨੋਜੁਗਤ ਹੈ।

ਉੱਪਰ ਦਿੱਤੀਆਂ ਮਨੋਜੁਗਤਾਂ ਪ੍ਰਮੁਖ ਹਨ, ਕੁਝ ਹੋਰ ਵੀ ਹੋ ਸਕਦੀਆਂ ਹਨ। ਸਾਧਾਰਣ ਆਦਮੀ ਇਹਨਾਂ ਮਨੋਜੁਗਤਾਂ ਦੀ ਅਕਸਰ ਵਰਤੋਂ ਕਰਦਾ ਰਹਿੰਦਾ ਹੈ। ਪਰ ਇਹਨਾਂ ਮਨੋਜੁਗਤਾਂ ਦੀ ਵਰਤੋਂ ਇਕ ਖਾਸ ਹਦ ਤੋਂ ਵੱਧ ਜਾਣਾ ਹੀ ਮਾਨਸਿਕ ਬੀਮਾਰ ਹੋਣ ਦੀ ਨਿਸ਼ਾਨੀ ਹੈ। ਇਹਨਾਂ ਮਨੋਜੁਗਤਾਂ ਦੀ ਵਰਤੋਂ ਅਕਸਰ ਰਲਾ ਮਿਲਾ ਕੇ ਕੀਤੀ ਜਾਂਦੀ ਹੈ ਕਿਸੇ ਸਥਿਤੀ ਵਿਚ ਕੋਈ ਅਤੇ ਕਿਸੇ ਹੋਰ ਵਿਚ ਹੋਰ ਕੋਈ। ਇਹਨਾਂ ਮਨੋਜੁਗਤਾਂ ਦੀ ਜਾਣਕਾਰੀ ਸਾਨੂੰ 'ਗੁੰਝਲ' ਤੀਕ ਪਹੁੰਚਣ ਵਿਚ ਸਹਾਇਕ ਸਿੱਧ ਹੋ ਸਕਦੀ ਹੈ। (ਚਲਦਾ)

# ਦੇਵਤੇ ਇੰਜ ਬਣਦੇ ਹਨ

**ਪੇਸ਼ਕਸ਼—ਜਨਕ ਰਾਜ, ਪਟਿਆਲਾ**

ਤਾਮਿਲਨਾਡੂ ਦੇ ਸਾਬਕਾ ਫਿਲਮ ਸਟਾਰ, ਫਿਰ ਮੁੱਖ ਮੰਤਰੀ, ਸ੍ਰੀ ਰਾਮਾ ਚੰਦਰਨ ਨੂੰ ਉਹਨਾਂ ਦੇ ਜੀਵਨ ਕਾਲ ਵਿਚ ਉਹਨਾਂ ਦੇ ਭਗਤਾਂ ਦੁਆਰਾ ਬੜੀ ਸ਼ਰਧਾ ਨਾਲ ਦੇਖਿਆ ਜਾਂਦਾ ਸੀ, ਅਤੇ ਉਨ੍ਹਾਂ ਦੀ ਬੀਮਾਰੀ ਅਤੇ ਮੌਤ ਤੇ, ਕਈ ਲੋਕ ਸਦਮ ਵਿਚ 'ਸਤੀ' ਹੋ ਗਏ ਸਨ, ਯਾਨੀ ਉਨ੍ਹਾਂ ਨੇ ਆਪਣੇ ਆਪ ਨੂੰ ਅੱਗ ਲਗਾ ਕੇ ਆਤਮ ਹੱਤਿਆ ਕਰ ਲਈ ਸੀ। ਹੁਣ ਉਨ੍ਹਾਂ ਦੀ ਪੂਜਾ ਦੇ ਲਈ ਮਦਰਾਸ ਵਿਚ ਇਕ ਮੰਦਿਰ ਵੀ ਬਣ ਗਿਆ ਹੈ। ਜਿਥੇ ਉਨ੍ਹਾਂ ਦੀ ਇਕ ਸੀਮਿੰਟ ਦੀ ਮੂਰਤੀ ਨੂੰ ਹਰ ਰੋਜ਼ ਨੁਹਾਇਆ ਜਾਂਦਾ ਹੈ। ਉਸ ਉਤੇ ਨਾਰੀਅਲ ਅਤੇ ਫੁੱਲ ਚੜ੍ਹਾਏ ਜਾਂਦੇ ਹਨ, ਅਤੇ ਕਪੂਰ ਦੀ ਲੋਅ ਦਿਖਾਈ ਜਾਂਦੀ ਹੈ।

ਇਹ ਮੰਦਿਰ ਇਕ ਦੁਕਾਨਦਾਰ ਅਰੂਮੁਗਮ ਰੇਡਿਯਾਰ ਅਤੇ ਇਕ ਸਰਕਾਰੀ ਕਰਮਚਾਰੀ ਵਿਜਯ ਕੁਮਾਰ ਨੇ ਬਣਵਾਇਆ ਹੈ। ਇਹ ਲੋਕ ਕਹਿੰਦੇ ਹਨ ਕਿ ਰਾਮਾਚੰਦਰਨ ਭਗਵਾਨ ਸਨ, ਇਸ ਲਈ ਉਨ੍ਹਾਂ ਦੀ ਮੌਤ ਨਹੀਂ ਹੋਈ, ਉਹ ਅੱਜੇ ਵੀ ਮੌਜੂਦ ਹਨ, ਸਿਰਫ਼ ਦੁਨਿਆਵੀ ਮਨੁੱਖਾਂ ਨੂੰ ਨਜ਼ਰ ਨਹੀਂ ਆਉਂਦੇ।

ਹਿੰਦੂ ਧਰਮ ਵਿਚ ਲਗਦਾ ਹੈ ਕਿ ਸਾਰੇ ਦੇ ਸਾਰੇ ਦੇਵੀ ਦੇਵਤਿਆਂ ਅਤੇ ਭਗਵਾਨਾਂ, ਅਵਤਾਰਾਂ ਦਾ ਜਨਮ ਇੱਦਾਂ ਹੀ ਹੋਇਆ ਹੈ ਅਤੇ ਹੌਲੀ ਹੌਲੀ, ਧਰਮ ਸ਼ਾਸਤਰਾਂ ਕਹਾਣੀਆਂ, ਕਥਾਵਾਂ ਦੇ ਹੀਰੋ ਬਣ ਗਏ ਅਤੇ ਉਨ੍ਹਾਂ ਦੇ ਨਾਮ ਉਤੇ ਪੁਰੋਹਿਤ ਵਰਗ ਨੇ ਪੈਸਾ ਬਨਾਉਣ ਦਾ ਸਾਧਨ ਪ੍ਰਾਪਤ ਕਰ ਲਿਆ।

ਥੋੜ੍ਹੇ ਹੀ ਦਿਨਾਂ ਵਿਚ ਕਾਫੀ ਲੋਕ ਰਾਮਾਚੰਦਰਨ ਦੀ ਵੀ ਪੂਜਾ ਕਰਕੇ ਮੰਨਤਾਂ ਮੰਨਣ ਲੱਗ ਪੈਣਗੇ, ਉਨ੍ਹਾਂ ਵਿਚੋਂ ਕੁਝ ਤਾਂ ਪੂਰੀਆਂ ਹੋ ਹੀ ਜਾਣਗੀਆਂ, ਆਪਣੇ ਸੁਭਾਵਿਕ ਕਾਰਣਾਂ ਕਰਕੇ, ਜਿਨ੍ਹਾਂ ਦੀਆਂ ਮੰਨਤਾਂ ਪੂਰੀਆਂ ਹੋ ਜਾਣਗੀਆਂ ਉਹ ਜ਼ੋਰ ਸ਼ੋਰ ਨਾਲ ਰਾਮਾਚੰਦਰਨ ਦੀਆਂ ਸ਼ਕਤੀਆਂ ਦਾ ਖੂਬ ਪ੍ਰਚਾਰ ਕਰਨਗੇ। ਚੜ੍ਹਾਵਾ ਚੜ੍ਹਾਉਣਗੇ, ਮੰਦਿਰ ਬਨਾਉਣਗੇ ਅਤੇ ਰਾਮਾਚੰਦਰਨ ਤਾਮਿਲ ਹਿੰਦੂ ਦੇਵੀ ਦੇਵਤਿਆਂ ਦੀ ਕਤਾਰ ਵਿਚ ਸ਼ਾਮਿਲ ਹੋ ਜਾਣਗੇ। ਜਿਨ੍ਹਾਂ ਦੀਆਂ ਮੰਨਤਾਂ ਪੂਰੀਆਂ ਨਹੀਂ ਹੋਣਗੀਆਂ ਉਹ ਬਜਾਏ ਰਾਮਾਚੰਦਰਨ ਦੇ ਦੇਵਤੱਵ ਦੇ ਖੋਖਲੇਪਣ ਨੂੰ ਦੋਸ਼ ਦੇਣ, ਉਹ ਆਪਣੀ ਕਿਸਮਤ ਨੂੰ ਹੀ ਕੋਸਣਗੇ।

ਉੱਤਰ ਭਾਰਤ ਵਿਚ ਵੀ ਕੁਝ ਵਰ੍ਹੇ ਪਹਿਲਾਂ ਇਕ ਨਵੀਂ ਦੇਵੀ, ਸੰਤੋਸ਼ੀ ਮਾਤਾ ਦਾ ਅਵਿਸ਼ਕਾਰ ਹੋਇਆ ਸੀ ਤਾਂ ਕੁਝ ਲੋਕਾਂ ਨੇ ਜਨਤਾ ਨੂੰ ਖੂਬ ਬੇਵਕੂਫ ਬਣਾਇਆ ਸੀ। ਪਰ ਅੱਜ ਕਲ੍ਹ ਇਹ ਕੁਝ ਅਲੋਪ ਜਿਹੀ ਹੋਈ ਲਗਦੀ ਹੈ—ਜਦੋਂ ਤੱਕ ਕਿ ਕੋਈ ਚਾਲਾਕ ਧੰਦੇਬਾਜ ਕੋਈ ਨਵਾਂ ਸ਼ੋਸ਼ਾ ਛੱਡ ਕੇ ਉਸਦੀ ਦੁਬਾਰਾ ਪੂਜਾ ਚਾਲੂ ਨਹੀਂ ਕਰਦਾ।

(ਹਿੰਦੀ ਮੈਗਜ਼ੀਨ ਸਰਿਤਾ ਵਿਚੋਂ ਧੰਨਵਾਦ ਸਹਿਤ)

# ਲਾਈਫ ਮੈਂਬਰਜ਼ ਦੀ ਸੂਚੀ

50. ਅੰਗਰੇਜ਼ ਸਿੰਘ VPO ਜੇਖਾਂ ਕਲਾਂ ਤਹਿਸੀਲ ਮੋਗਾ।
51. ਡਾ: ਬਲਜੀਤ ਸਿੰਘ DHMS, ਹੋਮੋਪੈਥਿਕ ਕਲੀਨਿਕ ਮੋਗਾ ਰੋਡ, ਬਾਘਾ ਪੁਰਾਣਾ।
52. ਨਵਜੋਤ ਪਾਲ D/o ਭਿੰਦਰਪਾਲ, ਕਾਲੇਕੇ ਰੋਡ, ਬਾਘਾ ਪੁਰਾਣਾ।
53. ਮਾਸਟਰ ਬਲਦੇਵ ਸਿੰਘ S/o ਸ੍ਰੀ ਮਲਕੀਤ ਸਿੰਘ ਪਿੰਡ ਬੁਰਜ ਲਿਟਾਂ P.O. ਹਲਵਾਰਾ (ਲੁਧਿਆਣਾ)
54. ਸ੍ਰੀ ਮੋਹਨ ਸਿੰਘ S/o ਸ੍ਰੀ ਗੰਗਾ ਸਿੰਘ ਪਿੰਡ ਸੁਪਰੋੜ, P.O. ਨੰਗਲ ਮੱਝਾਂ ਤਹਿਸੀਲ ਫਗਵਾੜਾ।
55. ਮਾਸਟਰ ਬਲਿਹਾਰ ਸਿੰਘ S/o ਸ. ਲਛਮਣ ਸਿੰਘ VPO. ਹਵਾਰਾ ਕਲਾਂ (ਰੋਪੜ)
56. ਸ੍ਰੀ ਘਣਸ਼ਾਮ ਜੋਸ਼ੀ, ਜੋਸ਼ੀ ਮਾਡਲ ਸਕੂਲ, ਲਹਿਰਾਗਾਗਾ।
57. ਸ੍ਰੀ ਹੀਰਾ ਲਾਲ, ਨਰਾਇਣ ਨਗਰ, ਧਨੌਲਾ ਰੋਡ ਬਰਨਾਲਾ।
58. ਸ੍ਰੀ ਮੰਗਤ ਰਾਏ ਬਾਂਸਲ, H. No. 43-A, ਰਤਨ ਨਗਰ ਨੇੜੇ ਤ੍ਰਿਪੜੀ, ਪਟਿਆਲਾ।
59. ਗੁਰਬਖਸ਼ ਸਿੰਘ, ਜਨਤਾ ਟਿਊਬਵੈੱਲ ਹਾਊਸ, ਬੋਹਾ ਰੋਡ, ਬੁਢਲਾਡਾ।
60. Gurdip Singh Sandhu, 66 Dames Road, Forest Gate, London, U. K.—E7ODR.



# ਬਲੈਕ ਹੋਲ

**—ਬਲਰਾਜ**

ਬਲੈਕ ਹੋਲ ਕੀ ਹੈ? ਇਸਨੂੰ ਬਲੈਕ ਹੋਲ ਕਿਉਂ ਕਹਿੰਦੇ ਹਨ? ਇਹ ਪੁਲਾੜ ਵਿਚ ਕਿਥੇ ਕੁ ਹੈ? ਇਹਨਾਂ ਸੁਆਲਾਂ ਦਾ ਜਵਾਬ ਦੇਣ ਤੋਂ ਪਹਿਲਾਂ ਅਤੇ ਬਲੈਕ ਹੋਲ ਦੇ ਸੰਕਲਪ ਨੂੰ ਚੰਗੀ ਤਰ੍ਹਾਂ ਸਮਝਣ ਲਈ ਕੁਝ ਹੋਰ ਗੱਲਾਂ ਸਾਫ਼ ਕਰਨੀਆਂ ਜ਼ਰੂਰੀ ਹਨ। ਅਸੀਂ ਸਿਰਫ ਉਹੀ ਵਸਤੂ ਦੇਖ ਸਕਦੇ ਹਾਂ ਜੋ ਆਪ ਪ੍ਰਕਾਸ਼ ਛੱਡਦੀ ਹੋਵੇ ਜਾਂ ਫਿਰ ਆਪਣੇ ਉਪਰ ਪੈਣ ਵਾਲੇ ਪ੍ਰਕਾਸ਼ ਨੂੰ ਪਰਿਵਰਤਿਤ ਕਰਦੀ ਹੋਵੇ। ਇਸ ਉਲਟ ਜੇਕਰ ਕੋਈ ਵਸਤੂ ਨਾ ਤਾਂ ਕੁਝ ਪ੍ਰਕਾਸ਼ ਛੱਡੇ ਅਤੇ ਨਾ ਹੀ ਪ੍ਰਕਾਸ਼ ਦੀਆਂ ਕਿਰਣਾਂ ਨੂੰ ਪਰਿਵਰਤਿਤ ਕਰੇ ਤਾਂ ਅਜਿਹੀ ਵਸਤੂ ਨਹੀਂ ਦੇਖ ਸਕਦੇ। ਤਾਰੇ ਇਸ ਲਈ ਦਿਸਦੇ ਹਨ ਕਿ ਉਹ ਪ੍ਰਕਾਸ਼ ਕਿਰਣਾਂ ਛੱਡਦੇ ਹਨ ਅਤੇ ਗ੍ਰਹਿ ਇਸ ਲਈ ਕਿ ਉਹ ਆਪਣੇ ਉਪਰ ਪੈਣ ਵਾਲੀ ਸੂਰਜ ਦੀ ਰੋਸ਼ਨੀ ਨੂੰ ਪ੍ਰਵਰਤਿਤ ਕਰਦੇ ਹਨ। ਬਲੈਕ ਹੋਲ ਇਕ ਅਜਿਹਾ ਪਦਾਰਥੀ ਰੂਪ ਹੈ ਜਿਸਨੂੰ ਅਸੀਂ ਦੇਖ ਨਹੀਂ ਸਕਦੇ ਕਿਉਂਕਿ ਇਸਦੀ ਗਰੂਤਾ ਖਿੱਚ ਐਨੀ ਸ਼ਕਤੀਸ਼ਾਲੀ ਹੈ ਪ੍ਰਕਾਸ਼ ਦੀਆਂ ਕਿਰਨਾਂ ਵੀ ਇਸ ਤੋਂ ਬਚ ਕੇ ਨਹੀਂ ਜਾ ਸਕਦੀਆਂ। ਚਾਹੇ ਕੋਈ ਪ੍ਰਕਾਸ਼ ਇਸਦੇ ਵਿੱਚ ਪੈਦਾ ਹੋ ਰਿਹਾ ਹੋਵੇ ਅਤੇ ਚਾਹੇ ਕੋਈ ਪ੍ਰਕਾਸ਼ ਇਸ ਤੇ ਬਾਹਰੋਂ ਪੈ ਰਿਹਾ ਹੋਵੇ, ਇਸਦੀ ਬਹੁਤ ਜ਼ਿਆਦਾ ਗਰੂਤਾ ਖਿੱਚ ਕਾਰਣ ਸਾਰਾ ਪ੍ਰਕਾਸ਼ ਇਸਦੇ ਵਿਚ ਹੀ ਜਜ਼ਬ ਹੋਈ ਜਾਂਦਾ ਹੈ ਅਤੇ ਬਲੈਕ ਹੋਲ ਅਦਿੱਖ ਹੀ ਰਹਿੰਦਾ ਹੈ।

ਬਲੈਕ ਹੋਲ ਦਾ ਸਿਧਾਂਤ ਸਭ ਤੋਂ ਪਹਿਲਾਂ ਬ੍ਰਿਟਿਸ਼ ਸਾਇੰਸਦਾਨ ਜੋਹਨ ਮਿਚਲ ਨੇ 1783 ਵਿਚ ਰਾਇਲ ਸੋਸਾਇਟੀ ਸਾਹਮਣੇ ਪੜ੍ਹੇ ਆਪਣੇ ਪੇਪਰ ਵਿਚ ਪੇਸ਼ ਕੀਤਾ ਸੀ। ਉਸਨੇ ਆਪਣੇ ਪਰਚੇ ਵਿਚ ਸੁਝਾਇਆ ਸੀ ਕਿ ਜੇਕਰ ਕਿਸੇ ਗੋਲੇ ਦਾ ਵਿਆਸ ਸੂਰਜ ਦੇ ਵਿਆਸ ਨਾਲੋਂ 500 ਗੁਣਾਂ ਹੋਵੇ ਤੇ ਉਸਦੀ ਘਣਤਾ ਵੀ ਸੂਰਜ ਜਿੰਨੀ ਹੋਵੇ ਤਾਂ ਇਹੋ ਜਿਹੇ ਪਦਾਰਥੀ ਰੂਪ ਵਲੋਂ ਪੈਦਾ ਕੀਤਾ ਪ੍ਰਕਾਸ਼ ਉਸਦੀ ਆਪਣੀ ਗਰੂਤਾ ਖਿੱਚ ਕਾਰਣ ਉਸੇ ਵੱਲ ਮੁੜ ਜਾਵੇਗਾ। ਏਸ ਤੋਂ ਬਾਅਦ ਫਰਾਂਸ ਦੇ ਮਸ਼ਹੂਰ ਸਾਇੰਸਦਾਨ ਲੈਪਲਸੇ ਨੇ 1796 ਵਿਚ ਇਹ ਸਿਧਾਂਤ ਕੀਤਾ ਕਿ ਜੇਕਰ ਕਿਸੇ ਆਕਾਸ਼ੀ ਪਿੰਡ ਦਾ ਵਿਆਸ ਸੂਰਜ ਦੇ ਵਿਆਸ ਨਾਲੋਂ 250 ਗੁਣਾਂ ਹੋਵੇ ਤਾਂ ਉਹ ਆਕਾਸ਼ੀ ਪਿੰਡ ਅਦਿੱਖ ਹੋ ਜਾਵੇਗਾ। ਉਪਰੋਕਤ ਪੇਪਰ ਬਲੈਕ ਹੋਲ ਦੀ ਸੰਭਾਵਨਾ ਵੱਲ ਸੰਕੇਤ ਕਰਦੇ ਸਨ।

ਪ੍ਰੰਤੂ ਉਪਰੋਕਤ ਸਥਿਤੀ ਤਾਂ ਹੀ ਪੈਦਾ ਹੋਵੇਗੀ ਜੇਕਰ ਪ੍ਰਕਾਸ਼ ਵੀ ਹੋਰਨਾਂ ਪਦਾਰਥਾਂ ਵਾਂਗ ਗਰੂਤਾ ਦੁਆਰਾ ਖਿਚਿਆ ਜਾਵੇ। ਸੋ ਬਲੈਕ ਹੋਲ ਦਾ ਸਿਧਾਂਤ ਪ੍ਰਕਾਸ਼ ਦੇ ਕਣ ਸਿਧਾਂਤ (Particle Theory) ਉਪਰ ਅਧਾਰਿਤ ਸੀ, ਫੇਰ ਜਦੋਂ ਪ੍ਰਕਾਸ਼ ਦਾ ਤਰੰਗ ਸਿਧਾਂਤ (Wave Theory) ਸਾਹਮਣੇ ਆਇਆ ਤਾਂ ਇਸਨੂੰ ਭੁਲਾ ਦਿੱਤਾ ਗਿਆ, ਇਸਦੀ ਵਾਪਸੀ ਫੇਰ ਕੁਆਂਟਮ ਸਿਧਾਂਤ ਦੇ ਆਉਣ ਨਾਲ ਹੋਈ ਜੋ ਇਹ ਸੁਝਾਉਂਦਾ ਸੀ ਕਿ ਪ੍ਰਕਾਸ਼, ਤਰੰਗਾਂ ਅਤੇ ਕਿਣਕਿਆਂ (photons) ਦੋਹਨਾਂ ਦਾ ਰੂਪ ਹੈ।

**ਬਲੈਕ ਹੋਲ ਕਿਵੇਂ ਬਣਦਾ ਹੈ**—ਅਸੀਂ ਜਾਣਦੇ ਹਾਂ ਕਿ ਤਾਰੇ ਸਾਡੇ ਸੂਰਜ ਵਰਗੇ ਅੱਗ ਦੇ ਗੋਲੇ ਹਨ ਜਿਨ੍ਹਾਂ ਵਿਚ ਨਿਊਕਲੀ ਸੰਯੋਗ ਦੀ ਕ੍ਰਿਆ ਦੁਆਰਾ ਗਰਮੀ ਅਤੇ ਪ੍ਰਕਾਸ਼ ਆਦਿ ਦੇ ਰੂਪ ਵਿਚ ਅਥਾਹ ਊਰਜਾ ਉਤਪੰਨ ਹੁੰਦੀ ਰਹਿੰਦੀ ਹੈ। ਪ੍ਰੰਤੂ ਇਹ ਕ੍ਰਿਆ ਸਦਾ ਵਾਸਤੇ ਨਹੀਂ ਵਾਪਰਦੀ ਰਹਿ ਸਕਦੀ ਕਿਉਂਕਿ ਕਰੋੜਾਂ ਅਰਬਾਂ ਸਾਲ ਬਲਣ ਤੋਂ ਬਾਅਦ ਆਖਰ ਹਾਈਡਰੋਜਨ ਰੂਪੀ ਨਿਊਕਲੀ ਬਾਲਣ ਖਤਮ ਹੋ ਜਾਂਦਾ ਹੈ। ਇਸ ਤਰ੍ਹਾਂ ਹੋਰ ਚੀਜ਼ਾਂ ਦੀ ਤਰ੍ਹਾਂ ਤਾਰਿਆਂ ਵਿਚ ਤਬਦੀਲੀਆਂ ਆਉਂਦੀਆਂ ਹਨ ਅਤੇ ਉਹਨਾਂ ਦਾ ਇਕ ਨਿਸ਼ਚਿਤ ਜੀਵਨ ਹੁੰਦਾ ਹੈ। ਕੋਈ ਤਾਰਾ ਕਿਸ ਤਰ੍ਹਾਂ ਦਾ ਜੀਵਨ ਹੰਢਾਵੇਗਾ ਅਤੇ ਬਲਣ ਕ੍ਰਿਆ ਖਤਮ ਹੋਣ ਤੋਂ ਬਾਅਦ ਉਸ ਵਿਚ ਕੀ ਵਾਪਰੇਗਾ ਇਹ ਮੁੱਖ ਤੌਰ ਕੇ ਉਸਦੇ ਭਾਰ ਅਤੇ ਅਕਾਰ ਤੇ ਨਿਰਭਰ ਕਰਦਾ ਹੈ।

ਸਾਡੇ ਸੂਰਜ ਵਰਗੇ ਜਾਂ ਇਸ ਤੋਂ ਕੁਝ ਵੱਧ ਅਕਾਰ ਵਾਲੇ ਤਾਰੇ ਆਪਣੇ ਅੰਤਲੇ ਸਮੇਂ ਵਿਚ ਲਾਲ ਦਿਉ ਬਣਦੇ ਹਨ। ਪ੍ਰੰਤੂ ਜ਼ਿਆਦਾ ਵੱਡੇ ਅਕਾਰ ਵਾਲੇ ਤਾਰਿਆਂ ਦੇ ਬਲ ਚੁਕਣ ਬਾਅਦ ਉਹਨਾਂ ਦੀ ਆਪਣੀ ਗਰੂਤਾ ਖਿੱਚ ਸਦਕਾ ਸੰਗੋੜ ਸ਼ੁਰੂ ਹੋ ਜਾਂਦਾ ਹੈ ਅਤੇ ਉਹ ਚਿੱਟੇ ਬੌਣਿਆਂ (White Dwarfs) ਵਿਚ ਜਾਂ ਨਿਊਟਰਾਨ ਤਾਰਿਆਂ ਵਿਚ ਵਟ ਜਾਂਦੇ ਹਨ ਜਿਨ੍ਹਾਂ ਦਾ ਅਕਾਰ ਕਾਫ਼ੀ ਛੋਟਾ ਹੁੰਦਾ ਹੈ।

ਪਰ ਜੇਕਰ ਤਾਰੇ ਦਾ ਭਾਰ ਸਾਡੇ ਸੂਰਜ ਨਾਲੋਂ 10 ਗੁਣਾਂ ਤੋਂ ਵੱਧ ਹੋਵੇ ਤਾਂ ਇਸਦੇ ਬਲ ਚੁੱਕਣ ਬਾਅਦ ਜਦ ਇਸਦਾ ਸੰਗੋੜ ਸ਼ੁਰੂ ਹੁੰਦਾ ਹੈ ਤਾਂ ਇਹ ਛੋਟਾ ਹੁੰਦਾ ਹੀ ਤੁਰਿਆ ਜਾਂਦਾ ਹੈ। ਇਸਦੀ ਗਰੂਤਾ ਖਿੱਚ ਐਨੀ ਜ਼ਿਆਦਾ ਹੁੰਦੀ ਹੈ ਕਿ

(ਬਾਕੀ ਦੇਖੋ ਸਫਾ 13)

# ਅੰਧ-ਵਿਸ਼ਵਾਸ

—ਯਾਦਵੇਂਦਰ

ਅੰਧ-ਵਿਸ਼ਵਾਸ ਲੋਕਾਂ ਦੀ ਵਰਤਮਾਨ ਹਾਲਤ ਨੂੰ ਬਰਕਰਾਰ ਰੱਖਣ ਲਈ ਇਕ ਕਾਰਗਰ ਹਥਿਆਰ ਹੈ। ਇਸ ਦੀ ਵਰਤੋਂ ਸਿਰਫ ਅੱਜ ਹੀ ਨਹੀਂ ਸਗੋਂ ਇਤਿਹਾਸ ਦੇ ਆਰੰਭ ਤੋਂ ਹੀ ਹੁੰਦੀ ਆ ਰਹੀ ਹੈ। ਸ਼ਾਸ਼ਕ ਵਰਗ ਨੇ ਲੋਕਾਂ ਨੂੰ ਆਪਣਾ ਰਾਜ ਸਵੀਕਾਰ ਕਰਾਉਣ ਦੇ ਮਨਸ਼ੇ ਨਾਲ ਬਹੁਤ ਹੀ ਯੋਜਨਾਬਧ ਅੰਧ ਵਿਸ਼ਵਾਸ ਫੈਲਾਏ। ਸੰਨ 1963 ਵਿਚ ਛਪੀ ਪੁਸਤਕ 'ਗਰੀਕ ਸਾਇੰਸ' ਵਿਚ ਫਰਿੰਗਟਨ ਨੇ ਲਿਖਿਆ ਹੈ ਕਿ ਈਸਾ ਪੂਰਵ ਚੌਥੀ ਸਦੀ ਵਿਚ ਇਕ ਯੂਨਾਨੀ ਦਾਰਸ਼ਨਿਕ ਨੇ ਦਸਿਆ ਕਿ ਮਿਸਰ ਦੇ ਕਾਨੂੰਨ ਘਾੜਿਆਂ ਨੇ ਜਾਣ ਬੁਝ ਕੇ ਅੰਧ ਵਿਸ਼ਵਾਸ ਫੈਲਾਏ, ਤਾਂ ਜੋ ਜਨਤਾ ਨੂੰ ਆਪਣੇ ਆਗੂਆਂ ਵਲੋਂ ਮਿਲਣ ਵਾਲੇ ਹਰ ਹੁਕਮ ਦੀ ਪਾਲਣਾ ਕਰਨ ਦਾ ਆਦੀ ਬਣਾਇਆ ਜਾਵੇ। ਧਰਮ ਵਿਚ ਸ਼ਰਧਾ ਰੱਖਣ ਵਾਲੇ ਸ਼ਰਧਾਲੂਆਂ ਤੋਂ ਉਮੀਦ ਕੀਤੀ ਜਾ ਸਕਦੀ ਹੈ ਕਿ ਉਹ ਦੂਸਰੇ ਖੇਤਰਾਂ ਵਿਚ ਵੀ ਕਾਨੂੰਨ ਦੀ ਰਜ਼ਾ ਵਿਚ ਰਹਿਣ ਵਾਲੇ ਸਿੱਧ ਹੋਣਗੇ। ਯੂਨਾਨ ਵਿਚ ਦਾਸ ਪ੍ਰਥਾ ਦੇ ਸਥਾਪਤ ਹੋਣ ਬਾਅਦ ਉਦਯੋਗਿਕ ਕਾਰੀਗਰੀ ਦਾਸਾਂ ਦੇ ਹੱਥਾਂ ਵਿਚ ਪਹੁੰਚ ਗਈ। ਅਤੇ ਦਾਸਾਂ ਤੇ ਸਿਆਸੀ ਕਾਬੂ ਰਖਣ ਲਈ ਅਨੇਕਾਂ ਪੌਰਾਣਿਕ ਕਥਾਵਾਂ ਘੜੀਆਂ ਗਈਆਂ। ਪਲੈਟੋ ਤੋਂ ਅਰਸਤੂ ਤਕ ਸਾਰੇ ਪੌਰਾਣਿਕ ਕਥਾਵਾਂ ਦਾ ਸਹਾਰਾ ਲੈਂਦੇ ਰਹੇ ਹਨ। ਫਰਿਗਟਨ ਨੇ ਇਹ ਵੀ ਟਿੱਪਣੀ ਕੀਤੀ ਕਿ ਪੌਰਾਣਿਕ ਕਥਾਵਾਂ ਕੁਦਰਤ ਦੇ ਸੰਬੰਧ ਵਿਚ ਅਜਿਹੀਆਂ ਧਾਰਨਾਵਾਂ ਹਨ ਜੋ ਜਨਤਾ ਨੂੰ ਕਾਬੂ ਰਖਣ ਦੇ ਕੰਮ ਆਉਂਦੀਆਂ ਹਨ। ਇਹ ਸਿੱਟਾ ਨਿਕਲਦਾ ਹੈ ਅੰਧ ਵਿਸ਼ਵਾਸ ਖੜੋਤ ਅਤੇ ਪਛੜੇਪਣ ਦੀ ਪੈਦਾਵਾਰ ਹੀ ਨਹੀਂ ਸਗੋਂ ਇਕ ਹਥਿਆਰ ਵੀ ਹੈ ਜਿਸ ਨਾਲ ਸਮਾਜਕ ਤਰੱਕੀ ਦਾ ਰਾਹ ਰੋਕ ਕੇ ਪਛੜੇਪਣ ਨੂੰ ਜਬਰੀ ਬਰਕਰਾਰ ਰਖਿਆ ਜਾ ਸਕਦਾ ਹੈ। ਦੂਸਰੇ ਯੂਨਾਨੀ ਦਾਰਸ਼ਨਿਕ ਪਾਲੀਬੀਅਸ ਅਤੇ ਭੂਗੋਲ ਵਿਗਿਆਨੀ ਸਟਾਰਬੋ ਨੇ ਵੀ ਆਪਣੇ ਲੇਖਾਂ ਵਿਚ ਅੰਧ-ਵਿਸ਼ਵਾਸ ਦੀ ਭੂਮਿਕਾ ਬਾਰੇ ਲਿਖਿਆ ਹੈ। ਪ੍ਰਸਿੱਧ ਭਾਰਤੀ ਇਤਹਾਸਕਾਰ ਪ੍ਰ: ਰਾਮ ਸ਼ਰਨ ਸ਼ਰਮਾ ਨੇ ਕੌਟਲਿਆ ਦੇ ਅਰਥ ਸ਼ਾਸਤਰ ਦੀ ਵਿਆਖਿਆ ਕਰਦੇ ਹੋਏ ਲਿਖਿਆ ਕਿ ਭਾਰਤੀ ਰਾਜੇ ਵੀ ਅੰਧ-ਵਿਸ਼ਵਾਸ ਦੀ ਵਰਤੋਂ ਕਰਦੇ ਰਹੇ ਹਨ। ਕੌਟਲਿਆ ਨੇ ਰਾਜੇ ਦਾ ਖਜ਼ਾਨਾ ਭਰਨ ਲਈ ਅੰਧ-ਵਿਸ਼ਵਾਸ ਘੜੇ। ਜਿਵੇਂ—ਕਿਸੇ ਬੁਰੇ ਸੁਫਨੇ ਜਾਂ ਸੁਫਨੇ ਵਿਚ ਪਰਮਾਤਮਾ ਦੇ ਪ੍ਰਭਾਵ ਹੋਣ ਦਾ ਬਹਾਨਾ ਕਰਕੇ ਯੱਗ ਕਰਨ ਦੇ ਨਾਂ ਤੇ, ਜਾਂ ਕਿਸੇ ਰਾਖਸ਼ ਜਾਂ ਭੂਤਪ੍ਰੇਤ ਦੇ ਕਿਸੇ ਰੁੱਖ ਤੇ ਬੈਠਕੇ ਲੋਕਾਂ ਵਿਚ ਭੈਅ ਫੈਲਾਉਣ ਦਾ ਬਹਾਨਾ ਲਾ ਕੇ ਰਾਜੇ ਨੂੰ ਲੋਕਾਂ ਤੋਂ ਸਮੇਂ-ਸਮੇਂ ਪੈਸੇ ਵਸੂਲਣੇ ਚਾਹੀਦੇ ਹਨ। ਪੰਤਾਂਜਲੀ ਨੇ ਲਿਖਿਆ ਹੈ ਕਿ ਮੌਰੀਆ ਰਾਜਿਆਂ ਨੇ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਬਣਾਕੇ ਵੇਚਣ ਅਤੇ ਉਨ੍ਹਾਂ ਤੋਂ ਪੈਸਾ ਉਗਾਰਹੁਣ ਦਾ ਕੰਮ ਕੀਤਾ। ਪ੍ਰੋ: ਸ਼ਰਮਾ ਨੇ ਲਿਖਿਆ ਕਿ ਜੋ ਲੋਕ ਫੈਲੇ ਹੋਏ ਅੰਧ-ਵਿਸ਼ਵਾਸਾਂ ਦਾ ਵਿਰੋਧ ਕਰਦੇ ਸਨ ਉਨ੍ਹਾ ਨੂੰ ਜ਼ਹਿਰ ਦਿੱਤਾ ਜਾਂਦਾ ਸੀ। ਉਨ੍ਹਾਂ ਦੇ ਮਰਨ ਜਾਂ ਬੇਹੋਸ਼ ਹੋਣ ਬਾਅਦ ਇਹ ਪਰਚਾਰਿਆ ਜਾਂਦਾ ਕਿ ਭਗਵਾਨ ਨਾਰਾਜ਼ ਹੋ ਗਿਆ ਹੈ। ਵਿਰੋਧੀਆਂ ਨੂੰ ਸੱਪਾਂ ਤੋਂ ਕਟਵਾ ਕੇ ਮਾਰ ਦਿੱਤਾ ਜਾਂਦਾ। ਇਸ ਨਾਲ ਰਾਜਿਆਂ ਦਾ ਦੂਹਰਾ ਸਵਾਰਥ ਪੂਰਾ ਹੁੰਦਾ—ਅੰਧ ਵਿਸ਼ਵਾਸ ਫੈਲਦਾ ਵੀ ਅਤੇ ਇਨ੍ਹਾਂ ਦਾ ਵਿਰੋਧ ਕਰਨ ਵਾਲਿਆਂ ਦਾ ਸਫਾਇਆ ਵੀ ਹੋ ਜਾਂਦਾ। ਕੌਟਲਿਆ ਨੇ ਇਸ ਦੇ ਕਈ ਰਸਤੇ ਦਸੇ ਹਨ। ਜਿਸ ਮੁਤਾਬਿਕ ਅੰਧ-ਵਿਸ਼ਵਾਸ ਫੈਲਾ ਕੇ ਲੋਕਾਂ ਨੂੰ ਅੰਗੂਠੇ ਹੇਠ ਰਖਿਆ ਜਾਂਦਾ ਅਤੇ ਵਿਰੋਧੀਆਂ ਦਾ ਮਿੰਟਾਂ ਵਿਚ ਸਫਾਇਆ ਕੀਤਾ ਜਾ ਸਕਦਾ ਸੀ।

ਸਮਾਜ ਸ਼ਾਸਤਰ ਅਨੁਸਾਰ ਜੇ ਅੰਧ ਵਿਸ਼ਵਾਸ ਦੀਆਂ ਜੜ੍ਹਾਂ ਬਾਰੇ ਖੋਜੀਏ ਤਾਂ ਸਾਨੂੰ ਪਤਾ ਲਗਦਾ ਹੈ ਕਿ ਧਾਰਮਕ ਸਭਾ ਇੰਨਾਂ ਸਾਰਿਆਂ ਦਾ ਧੁਰਾ ਰਹੀ ਹੈ। ਧਰਮ ਦੇ ਬਾਰੇ ਵਿਚ ਜੇ. ਡੀ. ਬਰਨਾਲ ਨੇ ਠੀਕ ਹੀ ਲਿਖਿਆ ਹੈ, "ਧਰਮ ਦੁਨੀਆਂ ਨੂੰ ਬਦਲਣ ਲਈ ਨਹੀਂ ਸਗੋਂ ਉਨ੍ਹਾਂ ਲੋਕਾਂ ਦੇ ਲਾਭ ਨੂੰ ਬਰਕਰਾਰ ਰਖਣ ਵਾਸਤੇ ਹੈ ਜਿੰਨਾ ਨੂੰ ਇਸ ਦਾ ਸਭ ਤੋਂ ਵੱਧ ਲਾਭ ਹੁੰਦਾ ਹੈ। ਇਹ ਉਦੋਂ ਤੋਂ ਹੀ ਹੁੰਦਾ ਆਇਆ ਜਦੋਂ ਤੋਂ ਧਨ ਅਤੇ ਜਾਇਦਾਦ ਹੋਂਦ ਵਿਚ ਆਈ।" ਇਹੀ ਕਾਰਣ ਹੈ ਕਿ ਧਾਰਮਕ ਸ਼ਕਤੀ ਕਿਸੇ ਨਾ ਕਿਸੇ ਰੂਪ ਵਿਚ ਸੁਤੰਤਰ ਵਿਚਾਰਾਂ ਨੂੰ ਕੁਚਲਣ ਲਈ ਯਤਨਸ਼ੀਲ ਰਹੀ ਹੈ। ਭਾਰਤੀ ਪ੍ਰਾਚੀਨ ਗਰੰਥਾਂ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਮਨੂੰ ਨੇ ਪੰਜ ਵੱਡੇ ਪਾਪਾਂ ਵਿਚੋਂ ਇਕ, ਵੇਦਾਂ ਦੀ ਸ਼ਕਤੀ ਤੇ ਪ੍ਰਸ਼ਨ ਕਰਨ ਨੂੰ ਮੰਨਿਆ ਹੈ। ਯਗਵਲਕਿਆਂ ਨੇ ਵੇਦਾਂ ਬਾਰੇ ਪ੍ਰਸ਼ਨ ਕਰਨਾ ਬ੍ਰਾਹਮਣ ਹੱਤਿਆ ਦੇ ਤੁਲ ਮੰਨਿਆ ਹੈ। 'ਵਸ਼ਿਸ਼ਟ ਧਰਮ ਸੂਤਰ' ਵਿਚ ਲਿਖਿਆ ਹੈ ਜੋ ਵੇਦਾਂ ਨੂੰ ਅਪ੍ਰਮਾਣਿਕ ਮੰਨਦੇ ਹਨ, ਉਨ੍ਹਾਂ ਦਾ ਨਾਸ਼ ਹੋਵੇਗਾ।

ਅੱਜ ਦੇ ਯੁੱਗ ਵਿਚ ਵੀ ਅਸੀਂ ਰਾਜਨੀਤਕ ਨੇਤਾਵਾਂ ਦੀਆਂ ਜ਼ਬਰਦਸਤ ਧਾਰਮਕ ਭੂਮਿਕਾਵਾਂ ਅਤੇ ਧਾਰਮਿਕ ਆਗੂਆਂ ਦੀਆਂ ਵੱਡੀਆਂ ਰਾਜਨੀਤਕ ਇਛਾਵਾਂ ਦੇ ਉਦਾਹਰਣ ਹਰ ਰੋਜ਼ ਵੇਖਦੇ ਹਾਂ। ਜਿਵੇਂ ਜੋਤਸ਼ੀਆਂ ਅਤੇ ਤਾਂਤਰਿਕਾਂ ਦੀਆਂ



ਭਵਿੱਖ ਬਾਣੀਆਂ ਜਾਂ ਸਾਈਂ ਬਾਬੇ ਦੇ ਚਮਤਕਾਰ, ਚੋਣਾਂ ਤੋਂ ਪਹਿਲੇ ਜਾਂ ਬਾਅਦ ਵਿਚ ਮੰਦਰਾਂ ਅਤੇ ਸੁਆਮੀਆਂ ਦੇ ਦਰਸ਼ਨ ਜਾਂ ਵਰਖਾ ਕਰਾਉਣ ਦੇ ਨਾਂ ਯੱਗ ਕਰਨਾ ਜਾਂ ਸੁਰਜੀਤ ਸਿੰਘ ਬਰਨਾਲਾ ਅਤੇ ਗਿਆਨੀ ਜ਼ੈਲ ਸਿੰਘ ਦਾ ਆਕਾਲ ਤਖਤ ਦੇ ਜਥੇਦਾਰਾਂ ਤੋਂ ਮੁਆਫੀ ਮੰਗਣਾ ਆਦਿ। ਜੇ ਅਮਰੀਕਾ ਦੀ ਗੱਲ ਕਰੀਏ ਤਾਂ ਬਾਈਬਲ ਅਨੁਸਾਰ ਭਗਵਾਨ ਦੁਆਰਾ ਦੁਨੀਆਂ ਦੀ ਰਚਨਾ ਦਾ ਵੇਰਵਾ ਵਿਗਿਆਨ ਦੇ ਵਿਦਿਆਰਥੀਆਂ ਨੂੰ ਜ਼ਬਰਦਸਤੀ ਪੜ੍ਹਾਉਣ ਦਾ ਮਸਲਾ ਅਤੇ ਅਮਰੀਕਾ ਦੇ ਰਾਸ਼ਟਰਪਤੀ ਦੁਆਰਾ ਇਸ ਦੀ ਖੁਲ੍ਹੀ ਵਕਾਲਤ, ਇਸੇ ਦਾ ਹਿੱਸਾ ਹਨ। ਸਮਾਜ ਵਿਚ ਇੰਨੇ ਸਾਰੇ ਅੰਧ-ਵਿਸ਼ਵਾਸ ਹੁੰਦਿਆਂ, ਹਾਲਾਤ ਨੂੰ ਜਿਉਂ ਦਾ ਤਿਉਂ ਬਣਾ ਕੇ ਰੱਖਣ ਵਾਲੀਆਂ ਸ਼ਕਤੀਆਂ ਇੰਨੀਆਂ ਤਾਕਤਵਰ ਨਹੀਂ ਕਿ ਇਨ੍ਹਾਂ ਦੇ ਬਦਲਣ ਲਈ ਯਤਨਸ਼ੀਲ ਸ਼ਕਤੀਆਂ ਦੀ ਆਵਾਜ਼ ਦੀ ਹੋਂਦ ਹੀ ਨਾ ਹੋਵੇ। ਹੁਣ ਹੀ ਨਹੀਂ ਸਗੋਂ ਕਦੀਮ ਤੋਂ ਲੋਕ ਚੰਗੇਰੇ ਬਦਲਣ ਲਈ ਕੋਸ਼ਿਸ਼ਾਂ ਕਰਦੇ ਰਹੇ ਹਨ। ਸਭਿਆਚਾਰਕ ਸਰਗਰਮੀਆਂ ਰਾਹੀਂ ਸ਼ੁਰੂ ਤੋਂ ਹੀ ਉਸ ਸਮੇਂ ਦੀਆਂ ਹਾਲਤਾਂ ਤੇ ਸੁਆਲੀਆ ਚਿੰਨ ਲਾਉਣ, ਅਤੇ ਚੰਗੇਰਾ ਬਦਲ ਲੱਭਣ ਲਈ ਲੋਕਾਂ ਨੂੰ ਪ੍ਰੇਰਣਾ ਮਿਲਦੀ ਰਹੀ ਹੈ। ਇਹ ਇਕ ਕਾਰਣ ਹੈ ਕਿ ਸਮਾਜਵਾਦੀ ਸਮਾਜ ਵਿਚ ਸਭਿਆਚਾਰ ਨੂੰ ਸਭ ਤੋਂ ਹੇਠਲੇ ਵਰਗ ਤਕ ਲੈਕੇ ਜਾਣ ਦੀਆਂ ਕੋਸ਼ਿਸ਼ਾਂ ਹੁੰਦੀਆਂ ਰਹੀਆਂ ਹਨ। ਫਰਾਂਸ ਦੇ ਸਭਿਆਚਾਰਕ ਮੰਤਰੀ ਆਂਦਰੇਪਾ ਰਾਕਸ ਨੇ ਕਿਹਾ ਸੀ। "ਉਹ ਸਭਿਆਚਾਰ ਨੂੰ ਸਭ ਦੇ ਕੋਲ ਨਹੀਂ, ਸਗੋਂ ਹਰੇਕ ਵਿਅਕਤੀ ਤਕ ਲਿਜਾਣ ਲਈ ਦ੍ਰਿੜ ਹੈ।" ਲੈਨਿਨ ਨੇ ਇਸ ਨੂੰ "ਕਰਾਂਤੀਕਾਰੀ ਮਸ਼ੀਨ ਦੇ ਦੰਦ ਅਤੇ ਪੇਚ" ਕਿਹਾ ਸੀ। ਮਾਓ ਨੇ ਲਿਖਿਆ, "ਸਭਿਆਚਾਰ ਸਮੁੱਚੀ ਲੋਕਾਈ ਲਈ ਇਕ ਤਾਕਤਵਰ ਅਤੇ ਕਰਾਂਤੀਕਾਰੀ ਹਥਿਆਰ ਹੈ।" ਹਿਟਲਰ ਦੇ ਇਕ ਮੰਤਰੀ, "ਜਦੋਂ ਮੈਂ ਸਭਿਆਚਾਰ ਸ਼ਬਦ ਦੇ ਬਾਰੇ ਸੁਣਦਾ ਹਾਂ ਤਾਂ ਮੈਂ ਆਪਣੀ ਬੰਦੂਕ ਚੁੱਕ ਲੈਂਦਾ ਹਾਂ।"

ਇਤਿਹਾਸ ਗਵਾਹ ਹੈ ਕਿ ਅੰਧ-ਵਿਸ਼ਵਾਸ ਤੇ ਟੇਕ ਰੱਖਣ ਵਾਲੀਆਂ ਪਿਛਾਂਹ ਖਿੱਚੂ ਸ਼ਕਤੀਆਂ ਅਤੇ ਵਿਗਿਆਨਕ ਸਮਝ ਵਾਲੀਆਂ ਲੋਕਪੱਖੀ ਸ਼ਕਤੀਆਂ ਤੇ ਨਿਰੰਤਰ ਭੇੜ ਵਿਚ ਹਾਰ ਹਮੇਸ਼ਾਂ ਅੰਧ-ਵਿਸ਼ਵਾਸੀ ਧਿਰ ਦੀ ਹੁੰਦੀ ਹੈ।

**ਅਨੁਵਾਦਕ—ਅਵਤਾਰ**

(ਹਿੰਦੀ ਮੈਗਜ਼ੀਨ 'ਉਦਭਾਵਨਾ' ਚੋਂ ਧੰਨਵਾਦ ਸਹਿਤ)

(ਸਫਾ 11 ਦੀ ਬਾਕੀ)

ਨਾ ਤਾਂ ਇਲੈਕਟਰਾਨਾਂ ਅਤੇ ਨਾ ਹੀ ਨਿਊਟਰਾਨਾਂ ਦਾ ਦਬਾਉ ਇਸ ਸੰਗੋੜ ਨੂੰ ਰੋਕ ਸਕਦਾ ਹੈ ਅਤੇ ਇਹ ਅਨੰਤ ਸਮੇਂ ਲਈ ਸੁੰਗੜਦਾ ਹੀ ਤੁਰਿਆ ਜਾਂਦਾ ਹੈ। ਇਸਦਾ ਅਤਿ ਸੰਘਣਾ ਪਦਾਰਥ ਅੰਦਰ ਹੀ ਪਰਤ ਜਾਂਦਾ ਹੈ। ਜਦੋਂ ਕਿਸੇ ਤਾਰੇ ਤੇ ਇਹ ਸਥਿਤੀ ਆਉਂਦੀ ਹੈ ਤਾਂ ਉਸਨੂੰ 'ਬਲੈਕ ਹੋਲ' ਕਹਿੰਦੇ ਹਨ।

ਦੂਜੇ ਸ਼ਬਦਾਂ ਵਿਚ ਇਹ ਉਹ ਥਾਂ ਬਣ ਜਾਂਦਾ ਹੈ ਜਿਥੇ ਬਚਾਉ ਗਤੀ (Escape Velocity) ਪ੍ਰਕਾਸ਼ ਦੀ ਗਤੀ ਤੋਂ ਜ਼ਿਆਦਾ ਹੁੰਦੀ ਹੈ। ਆਈਨ ਸਟਾਈਨ ਦੇ ਸਪੇਖਤਾ ਦੇ ਸਿਧਾਂਤ ਕੋਈ ਵੀ ਪਦਾਰਥ ਪ੍ਰਕਾਸ਼ ਦੀ ਗਤੀ ਤੋਂ ਤੇਜ਼ ਨਹੀਂ ਚਲ ਸਕਦਾ। ਇਸ ਲਈ ਬਲੈਕ ਹੋਲ ਦੇ ਗਰੂਤਾ ਘੇਰੇ ਵਿਚ ਆਈ ਕੋਈ ਵੀ ਚੀਜ਼ ਇਸ ਤੋਂ ਬਚ ਕੇ ਨਹੀਂ ਜਾ ਸਕਦੀ। ਇਸ ਸਥਿਤੀ ਵਿਚ ਰੇਡੀਅਲ ਲੰਬਾਈ ਸੁੰਗੜ ਕੇ ਸਿਫਰ ਹੋ ਜਾਂਦੀ ਹੈ, ਵਕਤ ਰੁਕ ਜਾਂਦਾ ਹੈ। ਬਲੈਕ ਹੋਲ ਦੇ ਅਕਾਰ ਬਾਰੇ ਬਹੁਤਾ ਕੁਝ ਨਹੀਂ ਕਿਹਾ ਜਾ ਸਕਦਾ ਬੱਸ ਇਹ ਇਕ ਅੰਨ੍ਹਾ ਪੁਲਾੜੀ ਖੂਹ ਹੀ ਹੁੰਦਾ ਹੈ ਜੋ ਸਭ ਕੁਝ ਆਪਣੇ ਅੰਦਰ ਹੜੱਪੀ ਆਉਂਦਾ ਹੈ।

ਵਿਗਿਆਨਕਾਂ ਅਨੁਸਾਰ ਜੇ ਸਾਡਾ ਸੂਰਜ ਬਲੈਕ ਹੋਲ ਦੇ ਗਰੂਤਾ ਘੇਰੇ ਵਿਚ ਵੜ ਜਾਵੇ ਤਾਂ ਇਸਦਾ ਵਿਆਸ ਸੁੰਗੜ ਕੇ ਸਿਰਫ ਤਿੰਨ ਕਿਲੋਮੀਟਰ ਰਹਿ ਜਾਵੇਗਾ ਅਤੇ ਸਾਡੀ ਧਰਤੀ ਤਾਂ ਇਸ ਵਿਚ 0·9 ਸਮ ਵਿਆਸ ਵਾਲੀ ਛੋਟੀ ਜਿਹੀ ਗੇਂਦ ਹੀ ਬਣ ਜਾਵੇਗੀ।

ਬਲੈਕ ਹੋਲ ਦੇ ਗਰੂਤਾ ਘੇਰੇ ਨੂੰ ਈਵੈਂਟ ਹਾਰੀਜ਼ੋਨ (Event Horizons) ਕਹਿੰਦੇ ਹਨ ਕਿਉਂਕਿ ਇਸ ਤੋਂ ਅਗੇਰੇ ਕੁਝ ਵੀ ਜਾਣਿਆ ਜਾਣਾ ਸੰਭਵ ਨਹੀਂ। ਇਸ ਤਰ੍ਹਾਂ ਪਹਿਲੀ ਨਜ਼ਰ ਤਾਂ ਬਲੈਕ ਹੋਲ ਸਾਡੇ ਵਸੋਂ ਬਾਹਰੀ ਗੱਲ ਜਾਧਵੇ ਹਨ ਪਰ ਭੌਤਿਕ ਵਿਗਿਆਨ ਦੇ ਅਨੁਸਾਰ ਇਹ ਬ੍ਰਹਿਮੰਡ ਵਿਚ ਮੌਜੂਦ ਹਨ ਕਿਉਂਕਿ ਬਲੈਕ ਹੋਰ ਇਕ ਖਾਸ ਅਕਾਰ ਤੋਂ ਵੱਡੇ ਤਾਰਿਆਂ ਦਾ ਹੀ ਨਿਸ਼ਚਤ ਅਤੇ ਅੰਤਿਮ ਰੂਪ ਹਨ। ਬਲੈਕ ਹੋਲ ਨੂੰ ਸਿਧਿਆਂ ਵੇਖਿਆ ਜਾਣਾ ਤਾਂ ਲਗਭਗ ਅਸੰਭਵ ਹੀ ਹੈ। ਸਿਰਫ ਕਿਸੇ ਤਾਰੇ ਦੀ ਪਿੱਠ ਭੂਮੀ ਤੇ ਇੱਕ ਕਾਲੇ ਜਿਹੇ ਪਰਛਾਵੇਂ ਤੋਂ ਅਸਿਧੇ ਤੌਰ ਤੇ ਬਲੈਕ ਹੋਲ ਦੀ ਮੌਜੂਦਗੀ ਦਾ ਪਤਾ ਲਗਦਾ ਹੈ।

ਇਕ ਮੁਲਾਕਾਤ—

# ਮਨੋਚਕਿਤਸਕ ਡਾ. ਆਰ. ਐਲ. ਨਾਰੰਗ ਨਾਲ

ਦਯਾਨੰਦ ਮੈਡੀਕਲ ਕਾਲਜ ਅਤੇ ਹਸਪਤਾਲ ਲੁਧਿਆਣਾ ਦੇ ਮਨੋਰੋਗ ਵਿਭਾਗ ਦੇ ਮੁਖੀ ਡਾ. ਆਰ. ਐਲ. ਨਾਰੰਗ ਪਿਛਲੇ ਦੋ ਦਹਾਕਿਆਂ ਤੋਂ ਕੰਮ ਕਰਦੇ ਆ ਰਹੇ ਹਨ ਅਤੇ ਇਸ ਖੇਤਰ ਵਿੱਚ ਕਈ ਇਨਾਮ ਪ੍ਰਾਪਤ ਕਰ ਚੁੱਕੇ ਹਨ। ਮਨੋਰੋਗਾਂ ਬਾਰੇ ਉਹਨਾਂ ਨਾਲ ਸੁਖਜੀਤ ਅਲਕੜਾ ਵਲੋਂ 'ਤਰਕਸ਼ੀਲ' ਲਈ ਵਿਸ਼ੇਸ਼ ਇੰਟਰਵਿਊ ਕੀਤੀ ਗਈ ਜੋ ਪਾਠਕਾਂ ਨੂੰ ਇਸ ਬਾਰ ਜਾਣਕਾਰੀ ਦੇਣ ਲਈ ਪ੍ਰਕਾਸ਼ਤ ਕੀਤੀ ਜਾ ਰਹੀ ਹੈ।

---

ਸ. ਅ. : ਮਨੋਰੋਗ ਕਿੰਨੀਆਂ ਕਿਸਮਾਂ ਦੇ ਹੁੰਦੇ ਹਨ ?

ਡਾ. ਨਾਰੰਗ : ਮਨੋਰੋਗ ਦੋ ਪ੍ਰਕਾਰ ਦੇ ਹੁੰਦੇ ਹਨ : I. PSYCHOSIS (ਪਾਗਲ ਜਾਂ ਵੱਡਾ ਮਾਨਸਿਕ ਰੋਗ) II. NEUROSIS (ਅਰਧ ਪਾਗਲ ਜਾਂ ਛੋਟਾ ਮਾਨਸਿਕ ਰੋਗ)

ਸ. ਅ. : ਦੋਵਾਂ ਰੋਗਾਂ ਦੇ ਕੀ-ਕੀ ਲੱਛਣ ਹਨ ?

ਡਾ. ਨਾਰੰਗ ; ਵੱਡਾ ਮਾਨਸਿਕ ਰੋਗ—ਅਵਾ-ਤਵਾ ਬੋਲਣਾ, ਇੱਟਾ-ਪੱਥਰ ਮਾਰਨੇ ਆਦਿ।

ਛੋਟਾ ਮਾਨਸਿਕ ਰੋਗ—ਅੱਖਾਂ ਤੇ ਵਜ਼ਨ ਰਹਿਣਾ, ਸਿਰ ਦਰਦ ਰਹਿਣਾ, ਦਿਲ ਕਾਹਲਾ ਪੈਣਾ, ਨੀਂਦ ਨਾ ਆਉਣਾ, ਭੁੱਖ ਮਰ ਜਾਣੀ, ਮਨ ਉਦਾਸ ਰਹਿਣਾ ਆਦਿ ਅਜੇਹੀਆਂ ਕੁਝ ਨਿਸ਼ਾਨੀਆਂ ਹਨ।

ਸ. ਅ. : ਅਜਿਹੀਆਂ ਨਿਸ਼ਾਨੀਆਂ ਵਾਲੇ ਮਾਨਸਿਕ ਰੋਗੀਆਂ ਲਈ ਮੁਢਲੀ ਸਹਾਇਤਾ ਲਈ ਘਰ ਵਿਚ ਕੀ ਕੀ ਕਰਨਾ ਚਾਹੀਦਾ ਹੈ ?

ਡਾ. ਨਾਰੰਗ : ਪਹਿਲੀ ਕਿਸਮ ਦੇ ਰੋਗੀਆਂ ਨਾਲ ਕਿਸੇ ਕਿਸਮ ਦੀ ਕੋਈ ਗੱਲਬਾਤ ਨਹੀਂ ਹੋ ਸਕਦੀ। ਜਿਸ ਕਰਕੇ ਉਸ ਵੱਲੋਂ ਕੀਤੀ ਜਾ ਰਹੀ ਹਰਕਤ ਉਪਰ ਪੂਰਾ-ਪੂਰਾ ਧਿਆਨ ਰੱਖਣਾ ਚਾਹੀਦਾ ਹੈ। ਇਕੱਲੇ ਨੂੰ ਨਹੀਂ ਛੱਡਨਾ ਚਾਹੀਦਾ। ਘਰ ਵਿਚ ਜਾਂ ਦੂਰ-ਨੇੜੇ ਇਕੱਲਾ ਨਹੀਂ ਭੇਜਣਾ ਚਾਹੀਦਾ।

ਦੂਜੀ ਕਿਸਮ ਦੇ ਰੋਗੀਆਂ ਨਾਲ ਖੁਲ੍ਹ ਕੇ ਗੱਲਬਾਤ ਕਰਨੀ ਚਾਹੀਦੀ ਹੈ। ਜਿਸ ਮੁਸ਼ਕਲ ਜਾਂ ਕਾਰਣ ਕਰਕੇ ਰੋਗ ਲਗਿਆ ਹੈ, ਉਸ ਨੂੰ ਹੱਲ ਕਰਨਾ ਜਾਂ ਸਮਝਣਾ ਚਾਹੀਦਾ ਹੈ। ਰੋਗੀ ਵਿਅਕਤੀ ਨੂੰ ਭੀੜ-ਭੜੱਕੇ ਵਾਲੀਆਂ ਥਾਵਾਂ, ਵਿਆਹ, ਮਰਨੇ-ਪਰਨੇ, ਜਲਸੇ-ਜਲੂਸ ਆਦਿ ਵਿਚ ਨਾ ਲਿਜਾਇਆ ਜਾਵੇ। ਛੇਤੀ-ਛੇਤੀ ਆਪਣੇ ਕਿਸੇ ਵੀ ਨੇੜੇ ਦੇ ਮਾਨਸਿਕ ਰੋਗਾਂ ਦੇ ਮਾਹਿਰ ਡਾਕਟਰ ਨੂੰ ਚੈੱਕਅੱਪ ਕਰਾਉਣਾ ਚਾਹੀਦਾ ਹੈ।

ਸ. ਅ. : ਅੱਗੇ ਤੁਹਾਡੇ ਕੋਲ, ਮਰੀਜ ਦੇ ਇਲਾਜ ਦੀਆਂ ਕੀ-ਕੀ ਵਿਧੀਆਂ ਹਨ ?

ਡਾ. ਨਾਰੰਗ : ਮਰੀਜ ਨੂੰ ਦੋ ਤਰ੍ਹਾਂ ਨਾਲ ਠੀਕ ਕੀਤਾ ਜਾਂਦਾ ਹੈ। ਪਹਿਲਾ, ਜਿਸ ਵਜਾਹ ਕਰਕੇ ਵਿਅਕਤੀ ਨੂੰ ਰੋਗ ਲੱਗਾ ਹੈ, ਉਸ ਨੂੰ ਦੂਰ ਕੀਤਾ ਜਾ ਹੱਲ ਕੀਤਾ ਜਾਂਦਾ ਹੈ, ਜਿਸ ਵਿਚ ਦਵਾਈ ਦੀ ਜ਼ਰੂਰਤ ਨਾਂਮਾਤਰ ਹੀ ਪੈਂਦੀ ਹੈ। ਦੂਜਾ, ਜੇਕਰ ਵਿਅਕਤੀ ਦਿਮਾਗੀ ਤੌਰ ਤੇ ਠੀਕ ਨਹੀਂ ਹੈ, ਤਾਂ ਦਵਾਈ ਦਿੱਤੀ ਜਾਂਦੀ ਹੈ। ਜੇਕਰ ਮਰੀਜ ਡਾਕਟਰ ਦੀ ਸਲਾਹ ਮੁਤਾਬਕ ਦਵਾਈ ਖਾਂਦਾ ਰਹੇ ਤਾਂ ਬਹੁਤ ਛੇਤੀ ਠੀਕ ਹੋ ਜਾਂਦਾ ਹੈ। ਇਹ ਦਵਾਈਆਂ ਕਿਸੇ ਕਿਸਮ ਦਾ ਕੋਈ ਨੁਕਸਾਨ ਨਹੀਂ ਕਰਦੀਆਂ।

ਸ. ਅ. : ਕਿਸੇ ਮਾਨਸਿਕ ਰੋਗੀ ਨਾਲ ਤੁਹਾਨੂੰ ਕੀ-ਕੀ ਮੁਸ਼ਕਲਾਂ ਆਉਂਦੀਆਂ ਹਨ ?

ਡਾ. ਨਾਰੰਗ : ਜ਼ਿਆਦਾ ਕਰਕੇ ਦਵਾਈ ਨਾ ਖਾਣਾ। ਜੇ ਮਰੀਜ ਦਵਾਈ ਨਾ ਖਾਵੇ ਤਾਂ ਉਸ ਨੂੰ ਦੁੱਧ, ਚਾਹ ਜਾਂ ਪਾਣੀ ਆਦਿ ਵਿਚ ਘੋਲ ਕੇ ਪਿਆਈ ਜਾਂਦੀ ਹੈ। ਜੇਕਰ ਮਰੀਜ਼ ਇਸ ਤਰੀਕੇ ਨਾਲ ਵੀ ਦਵਾਈ ਪੀਂਦਾ ਨਾ ਹੋਵੇ ਤਾਂ ਟੀਕੇ ਦੀ ਵਰਤੋਂ ਕੀਤੀ ਜਾਂਦੀ ਹੈ, ਜਿਸਦਾ 10-12 ਦਿਨਾਂ ਤੱਕ ਅਸਰ ਰਹਿੰਦਾ ਹੈ।

ਸ. ਅ. : ਰੋਗੀ ਦੇ ਠੀਕ ਹੋ ਜਾਣ ਤੋਂ ਬਾਅਦ ਕੀ-ਕੀ ਸਾਵਧਾਨੀਆਂ ਵਰਤਣੀਆਂ ਚਾਹੀਦੀਆਂ ਹਨ ?

ਡਾ. ਨਾਰੰਗ : ਡਾਕਟਰ ਦੇ ਦੱਸੇ ਤਰੀਕੇ ਅਤੇ ਸਮੇਂ ਮੁਤਾਬਕ ਦਵਾਈ ਜ਼ਰੂਰ ਖਾਣੀ ਚਾਹੀਦੀ ਹੈ। ਕੋਈ ਝਗੜੇ ਜਾਂ ਸਦਮੇ ਵਾਲੀ ਗੱਲਬਾਤ ਨਾ ਕੀਤੀ ਜਾਵੇ। ਠੀਕ ਹੋ ਜਾਣ ਦੇ ਕੰਮ-ਕਾਰ ਸ਼ੁਰੂ ਕਰ ਦੇਣਾ ਚਾਹੀਦਾ ਹੈ।



ਸ. ਅ. : ਮਨੋਰੋਗ ਤੋਂ ਕਿਸ ਤਰ੍ਹਾਂ ਬਚਿਆ ਜਾ ਸਕਦਾ ਹੈ ?

ਡਾ. ਨਾਰੰਗ : ਘਰ ਵਿਚ ਹਰ ਸਮੇਂ ਕਿਸੇ ਕਿਸਮ ਦਾ ਝਗੜਾ-ਕਲੇਸ਼ ਆਦਿ ਨਹੀਂ ਰਹਿਣਾ ਚਾਹੀਦਾ। ਨਸ਼ੇ ਦੀ ਵਰਤੋਂ ਨਹੀਂ ਕਰਨੀ ਚਾਹੀਦੀ। ਪਰਿਵਾਰਕ ਮੁਸ਼ਕਲ ਨੂੰ ਵੰਡ ਕੇ ਹੱਲ ਕਰਨਾ ਚਾਹੀਦਾ ਹੈ। ਵਹਿਮਾਂ-ਭਰਮਾਂ ਤੋਂ ਪ੍ਰੀਵਾਰ ਨੂੰ ਦੂਰ ਰਹਿਣਾ ਚਾਹੀਦਾ ਹੈ। ਸਮੇਂ-ਸਮੇਂ ਮੁਤਾਬਕ ਡਾਕਟਰ ਦੀ ਸਲਾਹ ਵੀ ਲੈ ਲੈਣੀ ਚਾਹੀਦੀ ਹੈ।

ਸ. ਅ. : ਪੰਜਾਬ ਵਿਚ ਮਾਨਸਿਕ ਰੋਗਾਂ ਦੇ ਇਲਾਜ ਕਿੱਥੇ-ਕਿੱਥੇ ਉਪਲਬਧ ਹਨ ?

ਡਾ. ਨਾਰੰਗ : ਪੰਜਾਬ ਵਿਚ ਸਾਰੇ ਮੈਡੀਕਲ ਕਾਲਜ ਜਿਵੇਂ ਲੁਧਿਆਣਾ, ਅੰਮ੍ਰਿਤਸਰ, ਪਟਿਆਲਾ, ਫਰੀਦਕੋਟ ਅਤੇ ਚੰਡੀਗੜ੍ਹ ਦੇ ਮੈਡੀਕਲ ਕਾਲਜਾਂ ਅਤੇ ਹਸਪਤਾਲਾਂ ਵਿਚ ਇਹ ਇਲਾਜ ਉਪਲਬਧ ਹਨ।

ਸ. ਅ. : ਇਨ੍ਹਾਂ ਮੈਡੀਕਲ ਕਾਲਜਾਂ ਅਤੇ ਹਸਪਤਾਲਾਂ ਤੋਂ ਇਲਾਵਾ ਕੋਈ ਸੰਸਥਾ ਵੀ ਮਾਨਸਿਕ ਰੋਗਾਂ ਦੇ ਬਾਰੇ 'ਚ ਕੰਮ ਕਰ ਰਹੀ ਹੈ ?

ਡਾ. ਨਾਰੰਗ : ਹਾਂ ਜੀ, ਇਕ 'ਪੰਜਾਬ ਅਤੇ ਚੰਡੀਗੜ੍ਹ ਸਾਇਕੈਟਰਿਕ ਸੁਸਾਇਟੀ' ਹੈ। ਜੋ ਕਿ ਕੰਮ ਕਰ ਰਹੀ। ਇਸ ਦਾ ਮੁਖ ਦਫ਼ਤਰ ਲੁਧਿਆਣੇ ਹੀ ਹੈ। ਇਸ ਸੁਸਾਇਟੀ ਦਾ ਮੈਨੂੰ ਪ੍ਰਧਾਨ ਚੁਣਿਆ ਗਿਆ ਹੈ। ਇਸ ਸੁਸਾਇਟੀ ਵਲੋਂ ਗਰੀਬ ਮਾਨਸਿਕ ਰੋਗੀ ਦਾ ਮੁਫ਼ਤ ਇਲਾਜ ਕੀਤਾ ਜਾਂਦਾ ਹੈ।

ਸ. ਅ. : ਮੁਫ਼ਤ ਇਲਾਜ ਕਰਨ ਲਈ ਤੁਸੀਂ ਕੀ ਸਬੂਤ ਲੈਂਦੇ ਹੋ ?

ਡਾ. ਨਾਰੰਗ : ਕਿਸੇ ਕਿਸਮ ਦਾ ਕੋਈ ਲਿਖਤੀ ਸਬੂਤ ਨਹੀਂ, ਸਿਰਫ ਰੋਗੀ ਤੇ ਹੀ ਨਿਰਭਰ ਕਰਦਾ ਹੈ ?

ਸ. ਅ. : ਕੀ ਮਾਨਸਿਕ ਰੋਗ ਛੋਟੀ ਉਮਰ ਦੇ ਬੱਚਿਆਂ ਨੂੰ ਵੀ ਲੱਗ ਸਕਦਾ ਹੈ ?

ਡਾ. ਨਾਰੰਗ : ਬਾਲਕਾਂ ਨੂੰ ਕਾਫ਼ੀ ਪੱਧਰ ਤੇ ਇਕ ਰੋਗ ਹੋ ਰਿਹਾ ਹੈ। ਬੱਚਿਆਂ ਦੇ ਇਲਾਜ ਲਈ ਇਥੋਂ ਦੇ ਸਰਾਭਾ-ਨਗਰ ਵਿਚ 'ਦੀਪਕ ਮੈਮੋਰੀਅਲ ਸਕੂਲ ਫਾਰ ਮੈਂਟਲੀ ਰਿਟਾਰਡਡ' ਹੈ ਇਸ ਸਕੂਲ ਦਾ ਮੈਂ ਐਡਵਾਈਜ਼ਰ ਹਾਂ।

ਸ. ਅ. : ਕੀ ਉਪਰਲੀਆਂ ਸੰਸਥਾਵਾਂ ਨੂੰ ਸਰਕਾਰੀ ਤੌਰ ਤੇ ਕੋਈ ਮਦਦ ਮਿਲ ਰਹੀ ਹੈ ?

ਡਾ. ਨਾਰੰਗ : ਸਰਕਾਰੀ ਤੌਰ ਤੇ ਤਾਂ ਕੋਈ ਮਦਦ ਨਹੀਂ ਮਿਲ ਰਹੀ। ਵੈਸੈ ਪ੍ਰਾਈਵੇਟ ਸੰਸਥਾਵਾਂ, ਅਦਾਰਿਆਂ ਵੱਲੋਂ ਕਾਫ਼ੀ ਮਦਦ ਮਿਲ ਜਾਂਦੀ ਹੈ।

ਸ: ਅ. : ਕੀ ਮਾਨਸਿਕ ਰੋਗੀ ਦਾ ਓਪਰੀਆਂ ਕਸਰਾਂ, ਸੁਖਾਂ, ਢਾਲਿਆਂ ਆਦਿ ਨਾਲ ਕੋਈ ਸੰਬੰਧ ਹੈ ?

ਡਾ. ਨਾਰੰਗ : ਵਿਗਿਆਨਕ ਤੌਰ ਤੇ ਤਾਂ ਅਜੇਹੀਆਂ ਗੱਲਾਂ ਜਾਂ ਨਾਵਾਂ ਨਾਲ ਕੋਈ ਸਬੰਧ ਨਹੀਂ ਹੈ। ਪਰ ਸਾਡੇ ਅਨਪੜ੍ਹ ਅਤੇ ਮਾਨਸਿਕ ਰੋਗਾਂ ਬਾਰੇ ਪੂਰੀ ਜਾਣਕਾਰੀ ਨਾ ਰੱਖਣ ਕਰਕੇ ਲੋਕ ਨਾਲ ਜੋੜ ਲੈਂਦੇ ਹਨ।

ਸ. ਅ. : ਫਿਰ ਪੁੱਛਾਂ-ਟੂਣਿਆਂ, ਤਾਗੇ-ਤਵੀਤਾਂ ਨੂੰ ਤੁਸੀਂ ਕੀ ਸਮਝਦੇ ਹੋ ?

ਡਾ. ਨਾਰੰਗ : ਇਹ ਇਕ ਵਹਿਮਬਾਜ਼ੀ ਹੈ, ਜਿਸ ਨਾਲ ਮਨੋਰੋਗੀ ਦੀ ਬੀਮਾਰੀ ਹੋਰ ਵੀ ਵਧ ਜਾਂਦੀ ਹੈ।

ਸ. ਅ. : ਕਈ ਪਰਿਵਾਰ ਮਾਨਸਿਕ ਰੋਗੀ ਨੂੰ ਸਾਧਾਂ ਦੇ ਡੇਰਿਆਂ, ਮੰਦਰਾਂ ਆਦਿ ਵਿਚ ਲੈਕੇ ਚਲੇ ਜਾਦੇ ਹਨ। ਜਾਂ ਦੂਸਰੀਆਂ ਕਿਸਮਾਂ ਦੀ ਵਹਿਮ ਬਾਜ਼ੀ ਵਿਚ ਪੈ ਜਾਂਦੇ ਹਨ। ਇਸ ਦਾ ਕਾਰਨ ਇਹ ਤਾਂ ਨਹੀਂ ਕਿ ਡਾਕਟਰੀ ਇਲਾਜ ਮਹਿੰਗੇ ਹੋਣ ਕਰਕੇ, ਲੋਕ ਸਸਤੇ ਮਿਲਦੇ ਨਾਗੇ-ਤਵੀਤ ਆਦਿ ਨੂੰ ਅਪਣਾ ਲੈਂਦੇ ਹੋਣ ?

ਡਾ, ਨਾਰੰਗ : ਡਾਕਟਰੀ ਇਲਾਜ ਮਹਿੰਗੇ ਹਣਾ ਮੁਖ ਕਾਰਨ ਨਹੀਂ ਹੈ। ਮੁੱਖ ਕਾਰਨ ਇਹ ਹੈ ਕਿ ਬਹੁਤੇ ਲੋਕ ਹਾਲੇ ਡਾਕਟਰੀ ਇਲਾਜ ਨੂੰ ਸਮਝ ਨਹੀਂ ਸਕੇ। ਜਿਵੇਂ ਕਿ ਅਨਪੜ੍ਹ ਹੋਣਾ, ਇਸ ਦਾ ਇਕ ਹਿੱਸਾ ਹੈ। ਸਾਡੇ ਕੋਲ ਬਹੁਤ ਸਾਰੇ ਅਜਿਹੇ ਕੇਸ ਆਏ ਹਨ ਕਿ ਜਿਨ੍ਹਾਂ ਦਾ ਉਤਨਾ ਖਰਚ ਦਵਾਈਆਂ ਆਦਿ ਦਾ ਨਹੀਂ ਆਇਆ ਜਿੰਨਾਂ ਕਿ ਇਹ ਲੋਕ ਪੁੰਨਦਾਨ, ਸਾਧਾਂ-ਸੰਤਾਂ ਦੀਆ ਫੀਸਾਂ ਆਦਿ ਤੇ ਖਰਚ ਕਰ ਚੁੱਕੇ ਹਨ। (ਮੈਨੂੰ ਉਨ੍ਹਾਂ ਵਾਰਡ ਵਿੱਚ 2-3 ਮਰੀਜਾਂ ਨੂੰ ਮਿਲਾਇਆ, ਜੋ ਕਿ ਸਾਧ-ਸੰਤਾਂ, ਚੇਲਿਆਂ ਆਦਿ ਤੋਂ ਥੱਕ ਹਾਰ ਕੇ ਹਸਪਤਾਲ 'ਚ ਆਏ ਸਨ)

ਸ. ਅ. : ਤੁਸੀਂ ਕਿਹੜੇ-ਕਿਹੜੇ ਦੇਸ਼ਾਂ ਵਿਚ ਗਏ ਹੋ ?

ਡਾ. ਨਾਰੰਗ : 1979 ਵਿਚ ਸੰਸਾਰ ਸਿਹਤ ਸਗਠਨ (W.H.O.) ਨੇ ਇੰਗਲੈਂਡ ਵਿਚ ਦਿਮਾਗੀ ਬੀਮਾਰੀਆਂ ਦੇ ਸੰਬੰਧ ਵਿਚ ਚਾਰ ਮਹੀਨਿਆਂ ਲਈ ਬੁਲਾਇਆ ਗਿਆ ਸੀ। ਉਂਝ ਇਟਲੀ, ਗਰੀਸ, ਇੰਗਲੈਂਡ ਅਤੇ ਅਮਰੀਕਾ ਵਿਚ ਵੀ ਜਾਣ ਦਾ ਮੌਕਾ ਮਿਲਿਆ ਹੈ।

ਸ. ਅ. : ਬਾਹਰਲੇ ਦੇਸ਼ਾਂ ਦੀ ਅਤੇ ਸਾਡੇ ਦੇਸ਼ ਦੀ ਮਾਨਸਿਕ ਰੋਗਾਂ ਬਾਰੇ ਕੀ ਇਲਾਜ ਪ੍ਰਣਾਲੀ ਵਿਚ ਫ਼ਰਕ ਹੈ ?

ਡਾ. ਨਰੰਗ : ਇਲਾਜ਼ ਕਰਨ ਦੇ ਤਰੀਕੇ ਇੱਕੋ ਜਿਹੇ ਹਨ।

ਸ. ਅ. : ਮਾਨਸਿਕ ਰੋਗਾਂ ਦੇ ਇਲਾਜ ਲਈ ਕਿਸ ਡਾਕਟਰ ਨੂੰ ਮੁੱਖ ਮੰਨਿਆ ਜਾਂਦਾ ਹੈ, ਜਿਸ ਨੇ ਇਹ ਪ੍ਰਣਾਲੀ ਸ਼ੁਰੂ ਕੀਤੀ ਹੈ ?

ਡਾ. ਨਾਰੰਗ : ਮਾਨਸਿਕ (ਦਿਮਾਗੀ) ਬੀਮਾਰੀਆਂ ਦੇ ਇਲਾਜ ਲਈ ਵੀਆਨਾ (ਆਸਟਰੀਆ) ਨਿਵਾਸੀ ਡਾ. ਫਰਾਇਡ (Dr. Freud) ਦੀ ਥਿਊਰੀ ਨੂੰ ਮੁਖ ਮੰਨਿਆ ਜਾਂਦਾ ਹੈ। ਇਨ੍ਹਾਂ ਨੂੰ 'ਇੰਟਰਨੈਸ਼ਨਲ ਫਾਦਰ ਆਫ਼ ਮਾਡਰਨ ਸਾਇਕੈਟਰੀ' ਕਿਹਾ ਜਾਂਦਾ ਹੈ।

ਸ. ਅ. : ਆਮ ਜਨਤਾ ਨੂੰ ਮਾਨਸਿਕ ਰੋਗ ਤੋਂ ਬਚਣ ਦੀ ਕੀ ਸਲਾਹ ਦਿਓਗੇ ?

ਡਾ. ਨਾਰੰਗ : ਮੈਂ ਤਾਂ ਇਹੀ ਕਹਾਂਗਾ ਕਿ ਹਰੇਕ ਪਰਿਵਾਰ ਨੂੰ ਵਿਅਕਤੀ ਨੂੰ ਰੈਸ਼ਨਲ (ਤਰਕ) ਤਰੀਕੇ ਨਾਲ ਰਹਿਣਾ, ਖਾਣਾ-ਪੀਣਾ ਚਾਹੀਦਾ ਹੈ। ਪਰਿਵਾਰ ਵਿਚ ਵੀ ਬੱਚਿਆਂ ਨਾਲ ਰੈਸ਼ਨਲ (ਤਰਕ) ਨਾਲ ਹੀ ਗੱਲਬਾਤ ਕਰਨੀ ਚਾਹੀਦੀ ਹੈ।

—ਮੁਲਾਕਾਤੀ
ਸੁਖਜੀਤ ਅਲਕੜਾ
ਸਕਤਰ, ਲੁਧਿਆਣਾ ਇਕਾਈ

## ਵਿਆਹ ਸਬੰਧੀ ਇਸ਼ਤਿਹਾਰ

ਵਿਆਹ ਸਬੰਧੀ ਇਸ਼ਤਿਹਾਰ ਭੇਜਣ ਵਾਲੇ ਸਾਰੇ ਵਿਅਕਤੀਆਂ ਨੂੰ ਸਪੱਸ਼ਟ ਕੀਤਾ ਜਾਂਦਾ ਹੈ ਕਿ ਤਰਕਸ਼ੀਲ ਵਿਚ ਇਹ ਕਾਲਮ ਜਾਤ-ਪਾਤ ਅਤੇ ਧਰਮ ਆਦਿ ਦੇ ਬੰਧਨ ਤੋਂ ਉਪਰ ਉੱਠ ਕੇ ਦਾਜ ਦਹੇਜ ਤੇ ਹੋਰ ਵਾਧੂ ਰਸਮਾਂ ਨੂੰ ਛੱਡ ਕੇ ਵਿਆਹ ਕਰਵਾਉਣ ਵਿਚ ਸਹਾਈ ਹੋਣ ਲਈ ਸ਼ੁਰੂ ਕੀਤਾ ਗਿਆ ਸੀ। ਸੋ ਇਸ ਸਬੰਧ ਵਿਚ ਕੇਵਲ ਉਹੀ ਵਿਅਕਤੀ ਇਸ਼ਤਿਹਾਰ ਭੇਜਣ ਜੋ ਉਪਰੋਕਤ ਗੱਲਾਂ ਨਾਲ ਸਹਿਮਤ ਹੋਣ ਤੇ ਲਾਗੂ ਕਰ ਸਕਦੇ ਹੋਣ। ਇਸ਼ਤਿਹਾਰ ਵਿਚ ਵੀ ਵਿਅਕਤੀ ਦੀ ਜ਼ਾਤ, ਗੋਤ, ਧਰਮ ਦਾ ਜ਼ਿਕਰ ਨਹੀਂ ਕੀਤਾ ਜਾਵੇਗਾ।

ਵਿਆਹ ਸਬੰਧੀ ਇਸ਼ਤਿਹਾਰਾਂ ਦੀ ਫੀਸ ਕੋਈ ਨਹੀਂ ਪ੍ਰੰਤੂ ਇਹ ਕੇਵਲ ਤਰਕਸ਼ੀਲ ਸੋਸਾਇਟੀ ਦੇ ਅਹੁਦੇਦਾਰਾਂ ਰਾਹੀਂ ਹੀ ਆਉਣੇ ਚਾਹੀਦੇ ਹਨ।

—ਜੀਵਨ ਸਾਥੀ ਦੀ ਲੋੜ—

ਸਰਕਾਰੀ ਮੁਲਾਜ਼ਮ, ਉਮਰ 32 ਸਾਲ, ਕੱਦ 5 ਫੁੱਟ, ਰੰਗ ਸਾਫ, ਵਿਦਿਅਕ ਯੋਗਤਾ B.A., B. Ed. ਤਨਖਾਹ 2000 ਪ੍ਰਤੀ ਮਹੀਨਾ, ਲੱਤਾਂ ਗੋਡਿਆਂ ਤੋਂ ਥੱਲੇ ਖਰਾਬ ਪਰ ਤੁਰ ਫਿਰ ਚੰਗੀ ਤਰ੍ਹਾਂ ਸਕਦਾ ਹੈ ਲਈ ਗਰੀਬ, ਬੇਸਹਾਰਾ, ਵਿਧਵਾ ਜਾਂ ਤਲਾਕ ਸ਼ੁਦਾ ਘਰੇਲੂ ਜੀਵਨ ਸਾਥਣ ਦੀ ਲੋੜ ਹੈ। ਜਾਤ-ਪਾਤ ਦਾ ਕੋਈ ਬੰਧਨ ਨਹੀਂ।

**ਸੰਪਰਕ ਪਤਾ**
ਜਗਦੀਸ਼ ਸਿੰਘ ਕਲਸੀ S.L.A.
ਮਕਾਨ ਨੰ: 14 ਵਾਰਡ ਨੰ: 3
ਨੇੜੇ ਗੁਰਦੁਆਰਾ ਸੁੱਖਾ ਸਿੰਘ
ਧੂਰੀ (ਜਿਲ੍ਹਾ ਸੰਗਰੂਰ)





# ਸਾਹਿਤਕ ਭਾਗ

## ਪੁੱਛਾਂ ਦੇਣ ਵਾਲੇ ਨਾਲ ਇੰਟਰਵਿਊ

—ਬਲਦੇਵ ਸਿੰਘ ਆਜ਼ਾਦ

"ਤੁਹਾਡਾ ਨਾਂ ?"

"ਭਗਤਾ ਸਾਡਾ ਨਾਂ ਐ ਬਾਬਾ ਨਗੌਰੀ।"

"ਨਗੌਰੀ ! ਐਹੋ ਜਿਹਾ ਕਲੋਟਾ ਨਾਂ...ਕੀ ਮਤਲਬ ਐ ਇਸ ਨਾਂ ਦਾ ?"

"ਹੀ...ਹੀ...ਹੀ...ਹੀ, ਬਈ ਗੁਰਮੁਖਾ, ਅਸੀਂ ਆਪਣੇ ਨਾਂ ਦਾ ਰਾਜ ਪਹਿਲੋਂ ਕਿਸੇ ਨੂੰ ਦੱਸਿਆ ਤਾਂ ਹੈ ਨੀਂ, ਤੇ ਜੇ ਤੂੰ ਪੁੱਛ ਈ ਲਿਐ ਤਾਂ ਸੁਣ : ਸਾਡੇ ਪਿੰਡ ਇਕ ਢੱਟਾ ਹੁੰਦਾ ਸੀ, ਢੱਟਾ...ਉਹਦਾ ਨਾਂ ਸੀ ਨਗੌਰੀ...ਉਹਦੀ ਖ਼ਾਸੀਅਤ ਇਹ ਸੀ ਕਿ ਉਹ ਸ਼ਰਤੀਆ ਵੱਛੇ ਦਿੰਦਾ ਹੁੰਦਾ ਸੀ, ਤੇ ਅਸੀਂ ਸ਼ਰਤੀਆ ਮੁੰਡੇ ਦਿੰਨੇ ਆਂ...ਸੋ ਸੰਗਤਾਂ ਨੇ ਸਾਡਾ ਨਾਂ ਬਾਬਾ ਨਗੌਰੀ ਪੱਕਾ ਤਾ...ਕਿਉਂਕਿ ਅਸੀਂ ਸੰਗਤਾਂ ਨੂੰ ਨਰਾਜ਼ ਨਹੀਂ ਸੀ ਕਰਨਾ ਚਾਹੁੰਦੇ, ਇਸ ਲਈ ਅਸੀਂ ਇਸੇ ਨਾਂ ਨੂੰ ਮਾਨਤਾ ਦੇ ਤੀ...ਹੁਣ ਸਮੂਹ ਸੰਗਤਾਂ ਸਾਨੂੰ "ਬਾਬਾ ਨਗੌਰੀ" ਕਹਿ ਕੇ ਹੀ ਪੁਕਾਰਦੀਆ ਹਨ।"

"ਨਗੌਰੀ ਜੀਓ, ਤੁਸੀਂ ਪੁੱਛਾਂ ਦੇਣ ਦਾ ਕੰਮ ਹੀ ਕਿਉਂ ਚੁਣਿਆ ?"

"ਵੇਖ ਭਾਈ, ਸਾਡੇ ਮਨ ਵਿਚ ਵੀ ਤੇਰੇ ਆਂਗੂ ਸਰਕਾਰੀ ਪੈਸਾ ਕਮਾਉਣ ਦਾ ਬੜਾ ਤਿਹੁ ਸੀ...ਬੜੇ ਚਾਅ ਨਾਲ ਨਕਲ ਮਾਰ ਕੇ ਦਸਵੀਂ ਕੀਤੀ ਸੀ ਥਰਡ ਡਿਵੀਜ਼ਨ 'ਚ...ਨੌਕਰੀ ਲਈ ਬੜੀ ਭੱਜ-ਨੱਸ ਕੀਤੀ, ਪਰ ਕਿਧਰੇ ਨਹੁੰ ਨਾ ਅੜਿਆ... ਸਾਨੂੰ ਸਾਡੇ ਹਿੱਸੇ ਦੀ ਦੋ ਕਿੱਲੇ ਜਮੀਨ ਆਉਂਦੀ ਸੀ...ਨਾਂ ਉਹਦੇ 'ਚ ਕੋਠੀ ਪਾਉਣ ਜੋਗੇ ਸਾਂ ਤੇ ਨਾ ਹੀ ਕੋਈ ਮਾਈ ਦਾ ਲਾਲ ਸਾਨੂੰ ਆਪਣੀ ਸਕੀ ਧੀ ਦੇਣ ਲਈ ਤਿਆਰ ਸੀ...ਚਾਣ ਚੱਕ ਸਾਡੇ ਦਿਮਾਗ ਨੇ ਕੰਮ ਕੀਤਾ, ਤੇ ਅਸੀਂ ਡੇਰੇ ਵਾਲੇ ਬਾਬਿਆਂ ਦੇ ਚਰਨ ਜਾ ਫੜੇ...ਬੱਸ, ਇਹ ਸਭ ਉਨ੍ਹਾਂ ਦੀਆਂ ਹੀ ਰਹਿਮਤਾਂ ਨੇ...ਹੁਣ, ਰੰਗ ਲੱਗੇ ਆ ਰੰਗ...ਆਪਾਂ ਇਸੇ "ਬਿਜ਼ਨਸ" ਵਿਚੋਂ ਵੀਹ ਕਿੱਲੇ ਜ਼ਮੀਨ ਬਣਾ 'ਲੀ ਆ...ਸ਼ਹਿਰ ਕੋਠੀ ਪਾ 'ਤੀ ਆ ਪੂਰੇ ਪੰਜ ਲੱਖ ਦੀ...ਚਾਰ ਮਾਜ਼ਦਾ ਟਰੱਕ ਚੱਲਦੇ ਆ ਆਪਣੇ... 'ਤੇ ਜਿਹੜਾ ਲੱਖਾਂ ਰੁਪੱਈਆ ਆਪਾਂ ਸੰਗਤਾਂ ਨੂੰ ਵਿਆਜੂ ਦੇ ਰੱਖਿਆ ਐ, ਉਹਦਾ ਕੋਈ ਲੇਖਾ-ਜੋਖਾ ਈ 'ਨੀਂ...।"

"...'ਤੇ ਤੁਹਾਡੇ ਬਾਲ-ਬੱਚੇ ?"

"ਹੀ...ਹੀ...ਹੀ...ਹੀ...ਭਾਈ ਗੁਰਮੁਖਾ ਜੇ ਹੁਣ ਤੂੰ ਬੱਚਿਆਂ ਬਾਰੇ ਪੁੱਛ ਈ ਲਿਐ ਤਾਂ ਉਹ ਵੀ ਸੁਣ ਲੈ : ਸਾਡੇ ਕੋਲ ਸਾਡੀ ਇਕ ਭਗਤਣੀ ਆਇਆ ਕਰਦੀ ਸੀ...ਉਹਦਾ ਵਿਆਹ ਹੋਇਆਂ ਸੱਤ ਸਾਲ ਹੋ 'ਗੇ ਸਨ, ਪਰ ਓਹਦੇ ਕੋਈ ਬੱਚਾ ਨਾਂ ਹੋਇਆ...ਉਸ ਭਗਤਣੀ ਦੇ ਘਰ ਵਾਲਾ ਸਾਡੇ ਬਾਹਲਾ ਈ ਖਹਿੜੇ ਪੈ ਗਿਆ ਅਖੇ ਬਾਬਾ ਜੀ ਸਾਨੂੰ ਪੁੱਤਰ ਦੀ ਦਾਤ ਜ਼ਰੂਰ ਬਖ਼ਸ਼ੋ...ਫੇਰ ਅਸੀਂ ਐਹੋ ਜਿਹਾ 'ਧਾਗਾ' ਦਿੱਤਾ ਕਿ ਆਉਂਦੇ ਸਾਲ ਨੂੰ ਸਾਡੀ ਕਿਰਪਾ ਨਾਲ ਉਨ੍ਹਾਂ ਦੇ ਪੁੱਤ ਹੋ ਗਿਆ... ਆਉਂਦੇ ਸਾਲ ਨੂੰ ਫੇਰ...ਉੱਤੋ-ੜੱਤੀ ਚਾਰ ਪੁੱਤ ਹੋ 'ਗੇ ਉਨ੍ਹਾਂ ਦੇ...ਫੇਰ ਇਕ ਦਿਨ ਉਸ ਭਗਤਣੀ ਦਾ ਘਰ ਵਾਲਾ ਸਾਨੂੰ ਦੋਹੇਂ ਹੱਥ ਜੋੜ ਕੇ ਬੇਨਤੀ ਕਰਨ ਲੱਗਾ ਅਖੇ ਬਾਬਿਓ ਮੇਰੀ ਅਰਧਾਂਗਣੀ ਤਾਂ ਰਾਤ-ਦਿਨ ਥੋਡੇ ਹੀ ਗੁਣ ਗਾਉਂਦੀ ਰਹਿੰਦੀ ਐ, ਤੁਸੀਂ ਉਸ ਨੂੰ ਆਪਣੀ ਚਰਨਦਾਸੀ ਹੀ ਬਣਾ ਲਓ...ਤੇ ਭਾਈ ਗੁਰਮੁਖਾ ਉਦੋਂ ਤੋਂ ਉਹ ਰੱਬ ਦੀ ਬੰਦੀ ਸਾਡੇ ਚਰਨਾਂ 'ਚ ਹੀ ਨਿਵਾਸ ਕਰਦੀ ਐ...ਹੁਣ ਸੰਗਤਾਂ ਦੇ ਬਾਹਲਾ ਕਹਿਣ ਤੇ ਅਸੀਂ ਉਸ ਭਗਤਣੀ ਨੂੰ ਪਤਨੀ ਦਾ ਅਹੁਦਾ ਬਖ਼ਸ਼ ਦਿੱਤਾ ਹੈ...ਸੰਗਤਾਂ ਸਤਿਕਾਰ ਵਜੋਂ ਉਸ ਨੂੰ "ਰਾਜ ਮਾਤਾ" ਕਹਿ ਪੁਕਾਰਦੀਆਂ ਹਨ...ਅਗਲੇ ਪਿਛਲੇ ਮਿਲਾ ਕੇ ਹੁਣ ਸਾਡੇ ਕੁੱਲ ਅੱਠ ਪੁੱਤਰ ਨੇ ਸੁੱਖ ਨਾਲ...।"

"ਤੁਹਾਡੀ ਇਸ ਕਾਮਯਾਬੀ ਦਾ ਰਾਜ ਕੀ ਐ ਬਾਬਿਓ ?"

"ਬਈ ਗੁਰਮੁਖਾ, ਤੈਨੂੰ ਇਹ ਤਾਂ ਪਤਾ ਈ ਆ ਕਿ ਇਹ ਯੁੱਗ ਪਬਲੀਸਿਟੀ ਦਾ ਯੁੱਗ ਐ...ਅਗਲੇ ਸੁਆਹ ਨੂੰ ਸ਼ੀਸ਼ੀਆਂ 'ਚ ਪਾ "ਨੈਣ-ਜੋਤੀ" ਸੁਰਮਾਂ ਕਰਕੇ ਵੇਚੀ ਜਾਂਦੇ ਆ...ਭਲਾਂ ਅਸੀਂ ਕਿਸੇ ਦੀ ਨੂੰਹ-ਧੀ ਨਾਲੋਂ ਕਿਹੜੀ ਗੱਲੋਂ ਘੱਟ ਆਂ...ਅਸੀਂ ਵੀ ਏਸ ਪਬਲੀਸਿਟੀ ਤੋਂ ਬੜਾ ਕੁਝ ਖੱਟਿਐ...ਹਰ ਪਿੰਡ ਵਿਚ ਅਸੀਂ ਆਪਣੇ ਦੋ-ਚਾਰ ਏਜੰਟ ਛੱਡੇ ਹੋਏ ਆ... ਉਹ ਘਰ-ਘਰ ਜਾ ਪੇਂਡੂ ਬੀਬੀਆਂ ਕੋਲ ਸਾਡੀਆਂ ਕਰਾਮਾਤਾਂ ਤੇ ਚਾਨਣਾ ਪਾਉਂਦੇ ਹਨ, ਤੇ ਹਰ ਵੀਰਵਾਰ ਵੱਧ ਤੋਂ ਵੱਧ ਬੀਬੀਆਂ ਤੋਂ ਸਾਡੀ ਚੌਂਕੀ ਭਰਾਉਂਦੇ ਆ...ਜਿਹੜੀ ਬੀਬੀ 'ਕੇਰਾ ਆਪਣੇ ਅਰਸ਼ਨ ਕਰ ਜਾਂਦੀ ਆ...ਉਹ ਸਮਝੋ ਸਾਡੀ ਹੀ ਚਰਨ-ਦਾਸੀ ਬਣ ਜਾਂਦੀ ਅ...ਰੱਬ ਝੂਠ ਨਾ ਬੁਲਾਵੇ ਹੁਣ ਵੀਹ-ਵੀਹ ਕੋਹ ਤੱਕ ਬਾਬਾ ਨਗੌਰੀ-ਬਾਬਾ ਨਗੌਰੀ ਪਈ ਹੁੰਦੀ ਐ, ਤੇ ਇਹ "ਕਰਾਮਾਤ" ਸਾਰੀ ਪਬਲੀਸਿਟੀ ਦੀ ਹੀ ਆ...।"

"ਤੁਹਾਡੀਆਂ ਪੁੱਛਾ 'ਚ ਕਿੰਨੀ ਕੁ ਸੱਚਾਈ ਹੁੰਦੀ ਐ ?"

"ਭਗਤਾ, ਆਪਾਂ ਤਾਂ ਸੰਗਤਾਂ ਤੋਂ ਈ ਪੁੱਛ-ਪੁਛਾ ਕੇ ਟੇਵਾ ਲਾ ਦਿੰਨੇਂ ਆਂ...ਤੇ ਕਾਗਜ਼ ਤੇ ਪੁੱਠੀਆਂ-ਸਿੱਧੀਆਂ ਝਰੀਟਾਂ ਮਾਰ ਤਵੀਤ ਬਣਾ ਦਿੰਨੇ ਆਂ...ਜੇ ਅਗਲੇ ਦਾ ਕੰਮ ਸਰ ਗਿਆ ਤਾਂ ਬੱਲੇ-ਬੱਲੇ ਆਪਣੀ ਤੇ ਜੇ ਕੋਡਾ ਫਿੱਟ ਨਾ ਆਇਆ ਤਾਂ ਅਗਲੇ ਦੀ "ਕਿਸਮਤ"...ਹੋਰ ਆਪਣੇ ਕੋਲ ਅਲਾਦੀਨ ਦਾ ਦੀਵਾ ਤਾਂ ਹੈ ਨੀਂ ਜੀਹਦੇ ਨਾਲ ਸਭ ਦੀਆਂ ਮੁਰਾਦਾਂ ਪੂਰੀਆਂ ਕਰੀ ਚੱਲੀਏ...ਬੱਸ, ਕੁੱਲ ਮਿਲਾ ਕੇ ਆਪਣੇ ਕੋਲ ਤਾਂ ਟੇਪਾ ਹੀ ਆ।"

"ਕੀ ਤੁਹਾਡਾ ਇਹ ਬਿਜ਼ਨਸ ਗ਼ੈਰ-ਕਾਨੂੰਨੀ ਨਹੀਂ ?"

"ਵੈਸੇ ਕਾਨੂੰਨ ਅਨੁਸਾਰ ਤਾਂ ਸਿੱਧਾ "ਫੋਰ-ਟਵੰਟੀ" (ਚਾਰ ਸੌ ਵੀਹ) ਦਾ ਕੇਸ ਬਣਦਾ ਸਾਡੇ ਤੇ...ਅਸਲ 'ਚ ਇਹ ਕਾਨੂੰਨ ਸਾਡੇ ਤੇ ਕੋਈ ਕਾਟ ਈ 'ਨੀਂ ਕਰਦਾ...ਨਾਲੇ ਇਹ ਕਾਨੂੰਨ ਤਾਂ ਆਮ ਲੋਕਾਂ ਤੇ ਈ ਲਾਗੂ ਹੁੰਦੇ ਆ, ਸਾਡੇ ਵਰਗੇ ਵੀ. ਆਈ. ਪੀ. ਨੂੰ ਨਹੀਂ...ਅਸੀਂ ਹੀ ਤਾਂ ਲੋਕਾਂ ਦੇ ਮਨਾਂ 'ਚ ਤੂੜੀ ਭਰਦੇ ਆਂ ਕਿਸਮਤ-ਕਰਮਾਂ ਦੇ ਚੱਕਰ 'ਚ ਪਾ ਕੇ...ਨਰਕਾਂ-ਸੁਰਗਾਂ ਦੇ ਸਬਜ-ਬਾਗ ਵਿਖਾ ਕੇ...ਤੇ ਸਾਡੇ ਨੇਤਾ ਵੀ ਇਹੀ ਚਾਹੁੰਦੇ ਆ ਕਿ ਲੋਕਾਂ ਨੂੰ ਅਕਲ ਆਵੇ ਹੀ ਨਾਂ, ਸੋ ਸਾਨੂੰ ਹੋਰ ਕਿਹੜੇ ਭੜੂਏ ਨੇ ਰੋਕਣਾ ਐਸ ਕੰਮ ਤੋਂ...ਹਾਂ, ਨੇੜਲੀ ਪੁਲਸ ਚੌਂਕੀ ਨਾਲ ਮਹੀਨਾਂ ਬੰਨ ਰੱਖਿਐ, ਜੇ ਕੋਈ ਬਾਹਲਾ ਈ ਤੀਂਘੜੇ ਉਹਨੂੰ ਪੁਲਸ ਸਾਂਭ ਲੈਂਦੀ ਆ...ਵੈਸੇ ਕੁਲ ਮਿਲਾਕੇ ਸਾਰੇ ਇਲਾਕੇ 'ਚ ਆਪਣੀ ਟੌਅਰ ਹੈ ਟੌਅਰ...ਕੋਈ ਅੱਖ ਪੱਟ ਕੇ ਆਪਣੀ 'ਵਾ ਵੱਲ 'ਨੀਂ ਵੇਖ ਸਕਦਾ...'ਵਾ ਵੱਲ।"

"ਕੋਈ ਸੰਗਤਾਂ ਨੂੰ ਸੰਦੇਸ਼ ਦੇਣਾ ਚਾਹੋਗੇ ?"

"ਭਾਈ ਗੁਰਮੁਖਾ, ਵੈਸੇ ਤਾਂ ਸਾਡੇ ਲੋਕ ਹੈ ਈ ਭੇਡਾਂ ਵਰਗੇ, ਪਿਛਲੱਗ...ਜਿਵੇਂ ਅਸੀਂ ਹੁਕਮ ਦੇ ਦੀਏ ਉਵੇਂ ਹੀ 'ਸੱਤ-ਬਚਨ' ਕਹਿ ਮੰਨ ਲੈਂਦੇ ਆ...ਪਰ ਹੁਣ ਕੁਝ ਲੋਕਾਂ ਨੇ ਸਾਡੀ ਦੁਕਾਨਦਾਰੀ ਖ਼ਤਮ ਕਰਨ ਲਈ ਸਾਡੇ ਵਿਰੁੱਧ ਜਹਾਦ ਛੇੜ ਦਿੱਤਾ ਹੈ, ਤੇ ਸਾਡੇ ਵਿਰੁੱਧ ਸੰਗਤਾਂ ਨੂੰ ਭੜਕਾਇਆ ਜਾ ਰਿਹੈ...ਅਸੀਂ ਤਾਂ ਸੰਗਤਾਂ ਨੂੰ ਇਹੀ ਸੰਦੇਸ਼ ਦਿਆਂਗੇ ਕਿ ਉਹ ਇਨ੍ਹਾਂ "ਸਿਰ-ਫਿਰੇ" ਲੋਕਾਂ ਮਗਰ ਨਾਂ ਲੱਗਣ ਅਤੇ ਆਪਣੇ ਪੂਰਵਜਾਂ ਦੇ ਪਾਏ ਪੂਰਨਿਆਂ ਤੇ ਚਲਦਿਆਂ ਹੋਇਆਂ ਸਾਡੇ ਜੰਤਰਾਂ-ਮੰਤਰਾਂ, ਜਾਦੂ-ਟੂਣਿਆਂ, ਧਾਗੇ-ਤਵੀਤਾਂ ਤੇ ਅੰਨ੍ਹਾ ਯਕੀਨ ਰੱਖਣ...ਇਸੇ ਵਿਚ ਹੀ ਸਾਡਾ ਅਤੇ ਸਰਬੱਤ ਸੰਗਤ ਦਾ ਭਲਾ ਹੈ।"

# ਮਿਹਰ

—ਰਾਮਜੀ ਦਾਸ ਰਣੀਆ

ਖੂਹੀ ਕੋਲ ਕੜੇ ਮੱਖਣ ਸਰਦਾਰ ਨੇ ਬੰਤੇ ਨੂੰ ਆਵਾਜ਼ ਮਾਰੀ

"ਉਰੇ ਆ ਓਏ ਬੰਤਿਆਂ ਤੂੰ ਸੌ ਰੁਪਿਆ ਦੇਣਾ ਕਿ ਨਹੀਂ ?"

"ਦੇਣੈ ਆ ਬਾਈ ਜੀ", ਬੰਤਾ ਬੜੀ ਅਧੀਨਗੀ ਨਾਲ ਬੋਲਿਆ।

"ਕਦੋਂ ਦੇਣੈ, ਮੈਨੂੰ ਤਾਏ ਹੁਰਾਂ ਦਾ ਮੂੰਹ ਮਾਰੀ ਜਾਂਦੈ, ਵੇਖ ਲੈ ਫਿਰ ਉਦੋਂ ਦੇਏਂਗਾ ਜਦੋਂ ਪੰਚੈਤ 'ਚ ਬਿਠਾ ਕੇ ਬੇਇੱਜ਼ਤੀ ਕੀਤੀ।" ਮੱਖਣ ਨੇ ਦਬਕਾ ਮਾਰਿਆ।

"ਨਾ ਬਾਈ ਨਾ, ਪੈਸੇ ਆਪਾਂ ਤੇਰੇ ਅਲਾਹੀ ਮੋਹਰ ਦੇਣੇ ਐ।" ਬੰਤਾ ਜਿਵੇਂ ਡਰ ਗਿਆ !

"ਚਲ ਕੋਈ ਨਾ ਸਰਦਾਰਾ, ਗਰੀਬ ਬੰਦਾ ਐ, ਦੇ ਦਿਊਆ।"

ਮੈਂ ਕੋਲ ਖੜੇ ਨੇ ਪੱਖ ਲਿਆ।

"ਓ ਏਹਦੀ ਗਰੀਬੀ ਨੂੰ ਮੈਂ ਥੱਲੇ ਵਿਛਾਵਾਂ ਕਿ ਉੱਤੇ ਲਵਾਂ।" ਮੱਖਣ ਘੁਰਕਿਆ।

ਸਰਦਾਰ ਦੇ ਜਾਣ ਬਾਅਦ ਓਥੇ ਖੜਿਆਂ ਹੀ ਇਕ ਬੰਦੇ ਤੋਂ ਬੰਤੇ ਨੇ ਦੋ ਸੌ ਰੁਪਿਆ ਉਧਾਰ ਮੰਗਿਆ। ਮੈਂ ਸੋਚਿਆ ਇਕ ਕਰਜ਼ਾ ਮੋੜਨ ਲਈ ਹੋਰ ਕਰਜ਼ਾ ਲੈ ਰਿਹਾ ਹੈ।

"ਕੀ ਕਰਨੈ ?" ਉਸ ਬੰਦੇ ਨੇ ਪੁੱਛਿਆ।

"ਆਪਣੇ ਪਿੰਡੋਂ ਮਾਤਾ ਦੇ ਬੱਸ ਜਾਣੀ ਐਂ। ਦੋ ਸੌ ਰੁਪਿਆ ਸਵਾਰੀ ਦੇਣੈ। ਸੋਚਦਾਂ, ਉੱਥੇ ਜਾ ਕੇ ਹੀ ਅਰਦਾਸ ਕਰ ਆਵਾਂ। ਸ਼ਾਇਦ ਮਾਤਾ ਮਿਹਰ ਕਰ ਦੇਵੇ। ...ਸਾਲਾ ਪੈਸਾ ਜਿਹਾ ਹੱਥ 'ਚ ਨੀ ਟਿਕਦਾ।" ਬੰਤਾ ਸਿੰਘ ਨੇ ਆਸਵੰਦ ਹੁੰਦਿਆਂ ਦਸਿਆ।

ਮੈਂ, ਸੁਣ ਕੇ, ਹੈਰਾਨ ਹੋਇਆ ਖੜਾ ਸਾਂ।



# ਮੈਂ ਉਸ ਭਾਰਤ ਦੇਸ਼ ਦਾ ਵਾਸੀ

ਮੌਜਾਂ ਕਰਦੇ ਵਿਹਲੜ ਬੈਠੇ, ਭੁੱਖ-ਦੁੱਖ ਨੇ ਮਜ਼ਦੂਰ ਹੰਢਾਉਂਦੇ।
ਮੈਂ ਉਸ ਭਾਰਤ ਦੇਸ਼ ਦਾ ਵਾਸੀ, ਜਿੱਥੇ ਠੱਗ ਭਗਵਾਨ ਕਹਾਉਂਦੇ।

ਹੁੰਦੀ ਹੈ ਮੁਰਦਿਆਂ ਦੀ ਪੂਜਾ, ਜਿਉਂਦੇ ਨੂੰ ਸਭ ਨਫ਼ਰਤ ਕਰਦੇ
ਪੈਸੇ-ਪੈਸੇ ਦੀ ਖਾਤਰ ਨੇ, ਭਾਈਆਂ ਹੱਥੋਂ ਭਾਈ ਮਰਦੇ
ਰੋਟੀ ਨੂੰ ਮਾਂ-ਬਾਪ ਤਰਸਦੇ, ਮਰਿਆਂ ਬਾਦ ਸ਼ਰਾਧ ਕਰਾਉਂਦੇ।
ਮੈਂ ਉਸ ਭਾਰਤ ਦੇਸ਼ ਦਾ ਵਾਸੀ...........।

ਪੱਥਰਾਂ ਦੇ ਬੁੱਤ ਘੜ-ਘੜ ਕੇ ਹੀ, ਉਹਨਾ ਤੇ ਫਿਰ ਨੱਕ ਰਗੜਦੇ
ਮਜ਼੍ਹਬਾਂ-ਧਰਮਾਂ ਦੇ ਨਾਵਾਂ ਤੇ, ਲੋਕ ਹਮੇਸ਼ਾਂ ਰਹਿਣ ਝਗੜਦੇ
ਗੰਗਾ ਜਲ ਨੂੰ ਪੀ ਪੀ ਏਥੇ, ਰੋਗਾਂ ਨੂੰ ਰੋਗੀ ਉਲਝਾਉਂਦੇ।
ਮੈਂ ਉਸ ਭਾਰਤ ਦੇਸ਼ ਦਾ ਵਾਸੀ...........।

ਜ਼ਾਤਾਂ, ਪਾਤਾਂ, ਵਰਣਾਂ ਵਾਲਾ, ਅੰਧ-ਵਿਸ਼ਧਾਸ ਕਦੇ ਨਾ ਮਿੱਟਦਾ
ਬਿਸਤਰਿਆਂ ਵਿਚ ਸੌਣ ਕਤੂਰੇ, ਬੰਦੇ ਨੂੰ ਬੰਦਾ ਹੈ ਭਿੱਟਦਾ
"ਪੰਚ-ਗਵੇਯ" ਦੀ ਵਰਤੋਂ ਕਰਦੇ, ਅਪਵਿੱਤਰਤਾ ਤੋਂ ਘਬਰਾਉਂਦੇ।
ਮੈਂ ਉਸ ਭਾਰਤ ਦੇਸ਼ ਦਾ ਵਾਸੀ...........।

ਭੂਤ-ਪ੍ਰੇਤਾਂ, ਗ੍ਰਿਹਾਂ ਕੋਲੋਂ, ਕੰਬਦਾ ਹੈ ਦਿਲ ਅਜੇ ਮਨੁੱਖ ਦਾ
ਟੂਣੇ-ਟਾਮਣ, ਜੋਤਿਸ਼ ਰਾਹੀਂ ਲੱਭਿਆ ਜਾਂਦਾ ਹੱਲ ਹਰ ਦੁਖ ਦਾ
'ਜ਼ਖਮੀ' ਤਰਕ ਕਸੌਟੀ ਵੱਲੋਂ, ਉਹ ਤੇ ਕੰਨੀ ਹੀ ਕਤਰਾਉਂਦੇ।
ਮੈਂ ਉਸ ਭਾਰਤ ਦੇਸ਼ ਦਾ ਵਾਸੀ...........।

—ਕਰਮ ਸਿੰਘ 'ਜ਼ਖਮੀ'
ਬਰਨਾਲਾ

# ਮਾਇਆ-ਜਾਲ

—ਗੁਰਪ੍ਰੀਤ

ਉਹ ਪੰਜ ਜਣੇ ਸਨ।

ਪੰਜਾਂ ਦੇ ਭਗਵੇ ਕੱਪੜੇ।

ਸਭ ਤੋਂ ਮੁਹਰਲਾ ਕੋਈ ਧਾਰਮਿਕ ਗਉਣ ਗਾ ਰਿਹਾ ਸੀ ਤੇ ਪਿਛਲੇ ਚਾਰੇ ਆਪੋ-ਆਪਣਾ ਸਾਜ਼ ਵਜਾ ਰਹੇ ਸਨ।

ਉਨ੍ਹਾਂ ਗਉਂਦਿਆਂ ਬੀਹੀ 'ਚ ਇਕ ਫੇਰੀ ਲਾਈ ਤੇ ਘਰ-ਘਰ ਤੋਂ ਦਾਨ ਲੈਣਾ ਸ਼ੁਰੂ ਕੀਤਾ।

ਮੰਗਦੇ-ਮੰਗਦੇ ਉਹ ਸਾਡੇ ਬੂਹੇ 'ਤੇ ਆ ਧਮਕੇ।

"ਮਹਾਤਮਾ ਕੋ-ਏਕ ਦੋ ਦਮੜਾ ਦਾਨ ਕਰੋ ਭਗਤੋ।"

"ਆਉ ਅੰਨ-ਪਾਣੀ ਛਕੋ ਸਾਧੂਓ।" ਦਰਵਾਜ਼ੇ 'ਚ ਬੈਠੇ ਪਿਤਾ ਜੀ ਬੋਲੇ।

"ਅਭੀ ਸਾਧੂਓਂ ਕੋ ਭੂਖ ਨਹੀਂ ਹੈ—ਤੁਮ ਏਕ ਦੋ ਦਮੜਾ ਫਕੀਰੋਂ ਕੀ ਝੋਲੀ ਮੇਂ ਪਾਓ।"

"ਫੇਰ ਖਾ ਲੈਣਾ ਸਾਧੂਓ।"

"ਯੇਹ ਲੋਗ ਮਾਇਆ ਕੇ ਜਾਲ ਮੇਂ ਫਸੇ ਹੂਏ ਹੈਂ। ਯੇਹ ਦਾਨ ਨਹੀਂ ਕਰ ਸਕਤੇ।" ਉਹ ਬੁੜ-ਬੁੜਾਉਂਦੇ ਹੋਏ ਅਗਲੇ ਬੂਹੇ 'ਤੇ ਹੋ ਗਏ।

ਪਿਤਾ ਜੀ ਮੁਸਕਰਾ ਰਹੇ ਸਨ।

2/59, ਮਾਨਸਾ—151505

## ਰਾਵਣ ਦੀ ਪੁਕਾਰ !

ਤੁਸੀਂ ਮੇਰਾ ਪੁਤਲਾ
ਹਰ ਸਾਲ ਜਲਾਂਦੇ ਹੋ,
ਤੇ ਕਹਿੰਦੇ ਹੋ—
"ਸੱਚਾਈ ਦੀ ਬੁਰਾਈ ਤੇ ਜਿੱਤ ਹੈ।"
ਤੇ ਮੇਰੇ ਇਕ ਗੁਨਾਹ ਦੀ ਸਜ਼ਾ,
ਸਦੀਓਂ ਤੋਂ ਦਿੰਦੇ ਆ ਰਹੇ ਹ।
ਜਦੋਂ ਕਿ—
ਤੁਹਾਡੇ ਸੰਵਿਧਾਨ ਮੁਤਾਬਿਕ,
ਇਕ ਗੁਨਾਹ ਦੀ ਸਜ਼ਾ
ਸਿਰਫ਼—
ਇਕ ਬਾਰ ਹੀ ਦਿਤੀ ਜਾ ਸਕਦੀ ਹੈ
ਫਿਰ—
ਮੇਰੇ ਇਕ ਗੁਨਾਹ ਦੀ ਸਜ਼ਾ
ਹਰ ਸਾਲ ਕਿਉਂ ਦਿੰਦੇ ਹੋ ?
ਮੈਂ ਤਾਂ,
ਸੀਤਾ ਦਾ ਹਰਨ,
ਉਦੋਂ ਕੀਤਾ ਸੀ,
ਜਦੋਂ ਕਿ—
ਸੀਤਾ ਨੇ,
'ਲਛਮਣ ਰੇਖਾ' ਪਾਰ ਕੀਤੀ ਸੀ।
ਪਰ ! ਅੱਜ ਰਾਵਣ,
ਮੇਰੇ ਹੀ ਪੁਤਲੇ ਨੂੰ,
ਅੱਗਨੀ ਭੇਟ ਕਰਨ ਤੋਂ ਬਾਦ,
ਲਛਮਣ ਰੇਖਾ ਪਾਰ ਕਰਕੇ,
ਕਿੰਨੀਆਂ ਸੀਤਾ ਦਾ ਹਰਣ ਕਰਕੇ,
ਆਪਣੀ ਹੱਵਸ ਦੀ ਭੇਟ ਚੜ੍ਹਾਵੇਗਾ।
ਫਿਰ ਤੁਸੀਂ ਕਹਿੰਦੇ ਹੋ—
ਰਾਵਣ ਮਰ ਗਿਆ।
ਪਰ।
ਰਾਵਣ ਤਾਂ ਅਜੇ ਜਿੰਦਾ ਹੈ ;
ਤੇ ਜਿੰਦਾ ਰਹੇਗਾ,
ਜਦੋਂ ਤੱਕ—
ਤੁਸੀਂ ਆਪਣੇ ਅੰਦਰ ਬੈਠੇ
ਰਾਵਣ ਨੂੰ ਨਹੀਂ ਮਾਰਦੇ

ਇਸ ਤਰ੍ਹਾਂ—
ਕਿਸੀ ਦਾ ਪੁਤਲਾ ਜਲਾਣ ਨਾਲ,
ਕਿਸੇ ਦੀ ਮੌਤ ਨਹੀਂ ਹੁੰਦੀ।
ਕੋਈ ਹੈ !
ਜੋ ਮੇਰੀ ਪੁਕਾਰ ਸੁਣੇ,
ਤੇ ਸਮਝੇ।

**—ਦਰਬਾਰਾ ਸਿੰਘ ਦਰਪਨ**
**ਮੁਸਤਫਾਬਾਦ**

## ਗੀਤ

ਕੋਈ ਸਮਝ ਨਾ ਆਵੇ, ਪਰ ਕੌਣ, ਸਮਝਾਵੇ।
ਦਿਦੇ ਪੂਜਾ ਲੋਕ ਬਾਬਿਆਂ ਦੇ ਪਾਖੰਡ ਤੇ,
ਜੰਡ ਵਾਲੇ ਬਾਬੇ ਨੇ ਚੜ੍ਹਾਤੇ ਜੰਡ ਤੇ।......
ਥੋੜੇ ਘਰੇ ਰਹਿੰਦਾ ਇਕ ਕੌਤਕੀ ਪ੍ਰੇਤ ਜੀ।
ਕਦੇ-ਕਦੇ ਗੇੜਾ ਮਾਰੇ ਟਾਹਲੀ ਵਾਲੇ ਖੇਤ ਜੀ।
ਮੰਗੇ ਕੱਪੜੇ ਤੇ ਪੱਗ, ਨਹੀਂ ਕਹਿੰਦਾ ਲਾ ਦਿਊਂ ਅੱਗ।
ਵੀਰਵਾਰ ਨੂੰ ਬਣਾ ਦਿਉ ਚੋਲ ਖੰਡ ਦੇ।
ਜੰਡ ਵਾਲੇ।......
ਪਾਣੀ ਮੜ੍ਹੀ ਉਤੇ ਪਾਉਣਾ ਨਿੱਤ ਨਿਰਲੇ ਕਲੇਜੇ ਐ।
ਨਹੀਂ ਬਾਬਾ ਜਾਊ ਰੱਸ, ਬੜੇ ਵਲ ਤੇ ਬਲੇਜੇ ਐ।
ਘਰੇ ਰੋਟੀ ਵੀ ਖਵਾਓ, ਪੰਜ ਕੱਪੜੀ ਸਵਾਓ।
ਚਾਰ ਚੌਲਾਂ ਦੇ ਕੜ੍ਹਾਹੇ ਵਿੱਚ ਪਿੰਡ ਵੰਡ ਤੇ।
ਜੰਡ ਵਾਲੇ......
ਥੋਡਾ ਨਿੱਕਾ ਮੁੰਡਾ ਜਿਹੜਾ ਨਿੱਤ ਪੀਂਦਾ ਹੈ ਸ਼ਰਾਬ ਜੀ।
ਐਸਾ ਹੱਥ ਮੈਂ ਵਿਖਾਊ, ਜਿਹੜਾ ਕਰੂ ਮੈਨੂੰ ਯਾਦ ਜੀ।
ਜਿੱਦੇ ਮੂੰਹ-ਭਾਰ ਸੁੱਟਿਆ, ਮਣਕਾ ਧੌਣ ਵਾਲਾ
ਟੁੱਟਿਆ।
ਫਿਰ ਮਨੂੰਗਾ ਬਾਬੇ ਨੂੰ ਉਹ ਸੰਗਤੇ। ਜੰਡ ਵਾਲੇ......
ਬਾਬਾ ਲੋਕਾਂ ਨੂੰ ਡਸਾਉਂਦਾ, ਇਕ ਦਿਨ ਆਪ
ਫਸ ਗਿਆ।
ਜਦੋਂ ਵੇਖਿਆ ਤਰਕਸ਼ੀਲ ਵੇਖ ਦੂਰੋਂ ਹੱਸ ਪਿਆ।
ਮੇਰੇ ਕੋਲੋਂ ਨਹੀਓਂ ਕੱਖ, ਤੂੰ ਬਨ੍ਹਾ ਲੈ ਮੈਥੋਂ ਹੱਥ।
"ਚਚੋਹਰ" ਪਿੰਡ 'ਚ ਨਾ ਸੋਟੀ ਰੱਖ ਸੰਘ ਤੇ।
ਜੰਡ ਵਾਲੇ......
ਜੰਡ ਵਾਲੇ ਬਾਬੇ ਨੇ ਚੜ੍ਹਾਤੇ ਜੰਡ ਤੇ।......

**ਜੀਤ ਚਚੋਹਰ**

---



# ਹੱਡ-ਬੀਤੀਆਂ ਜੱਗ-ਬੀਤੀਆਂ

**ਸੁਖਜੀਤ ਭਾਰਜ-ਅਭੋਵਾਲ**

ਮੈਂ ਉਦੋਂ ਹਾਲੇ ਛੋਟਾ ਹੀ ਸਾਂ ਜਦੋਂ ਮੇਰਾ ਵੱਡਾ ਭਰਾ ਐਮ. ਏ. ਕਰ ਰਿਹਾ ਸੀ। ਉਹ ਬਹੁਤ ਹੀ ਤਰਕਸ਼ੀਲ ਖਿਆਲਾਂ ਦਾ ਹੋ ਗਿਆ ਸੀ ਤੇ ਪੱਕਾ ਨਾਸਤਿਕ। ਜਦੋਂ ਘਰ ਜਾਂ ਬਾਹਰ ਉਸ ਦੇ ਸਾਹਮਣੇ ਜਾਦੂ-ਟੂਣੇ ਜਾਂ ਕਿਸੇ ਅਲੌਕਿਕ ਸ਼ਕਤੀ ਦੀ ਗੱਲ ਚਲਦੀ ਤਾਂ ਉਹ ਆਪਣੀ ਤਰਕਵਾਦੀ ਦ੍ਰਿਸ਼ਟੀ ਨਾਲ ਇਸ ਨੂੰ ਕੱਟਣ ਦੀ ਕੋਸ਼ਿਸ਼ ਕਰਦਾ ਅਤੇ ਅਕਸਰ ਸਫਲ ਵੀ ਹੁੰਦਾ।

ਇਹ ਉਨ੍ਹਾਂ ਦਿਨਾਂ ਦੀ ਗੱਲ ਹੈ ਜਦੋਂ ਮੈਂ ਹਾਲੇ ਛੇਵੀਂ ਸੱਤਵੀਂ ਵਿਚ ਹੀ ਸਾਂ। ਕੁਝ ਤਜਰਬੇ ਦੀ ਅਣਹੋਂਦ, ਕੁਝ ਗਿਆਨ ਦਾ ਦਾਇਰਾ ਛੋਟਾ ਹੋਣ ਕਰਕੇ ਅਤੇ ਛੋਟੇਰੀ ਉਮਰ ਹੋਣ ਕਰਕੇ ਇਸ ਬਹਿਸ ਵਿਚੋਂ ਮੇਰੇ ਪੱਲੇ ਕੁਝ ਨਹੀਂ ਸੀ ਪੈਂਦਾ। ਪਰ ਦਾਦੇ-ਦਾਦੀ ਦੀਆਂ ਸੁਣਾਈਆਂ 'ਪਰੀ-ਕਹਾਣੀਆਂ' ਅਤੇ ਲੋਕਾਂ ਕੋਲੋਂ ਜਾਦੂ-ਟੂਣਿਆਂ ਦੀਆਂ ਗੱਲਾਂ ਸੁਣ-ਸੁਣਕੇ ਮੇਰੇ ਅੰਦਰ ਕਿਸੇ ਅਦ੍ਰਿਸ਼ ਸ਼ਕਤੀ ਦਾ ਸਹਿਮ ਜਿਹਾ ਜ਼ਰੂਰ ਸੀ। ਇਸ ਲਈ ਜਦੋਂ ਵੱਡਾ ਭਰਾ ਕਿਸੇ ਨਾਲ ਇਸ ਵਿਸ਼ੇ ਤੇ ਬਹਿਸ ਰਿਹਾ ਹੁੰਦਾ ਅਤੇ ਕਈ ਵਾਰੀ 'ਉਹਨਾਂ' ਦੀ ਕਲਪੀ ਹੋਈ ਅਦ੍ਰਿਸ਼-ਸ਼ਕਤੀ ਨੂੰ ਬੁਰਾ ਭਲਾ ਵੀ ਕਹਿ ਦਿੰਦਾ ਤਾਂ ਮੈਨੂੰ ਭਰਾ ਕੋਲੋਂ ਡਰ ਜਿਹਾ ਭਾਸਣ ਲੱਗ ਪੈਂਦਾ। ਮੈਨੂੰ ਵੱਡਾ ਭਰਾ ਹੋਣੀ ਦੇ ਚੱਕਰ ਵਿਚ ਘਿਰਿਆ ਦਿਖਾਈ ਦਿੰਦਾ ਅਤੇ ਕਲਪਨਾ ਹੀ ਕਲਪਨਾ ਵਿਚ ਮੈਂ ਉਸ ਨੂੰ ਭਸਮ ਹੁੰਦਿਆਂ ਤੱਕਦਾ।

ਜਿਉਂ ਜਿਉਂ ਮੈਂ ਅਗਲੇਰੀਆਂ ਕਲਾਸਾਂ ਚੜ੍ਹਦਾ ਗਿਆ ਅਤੇ ਯਥਾਰਥ ਨੂੰ ਪਕੜਣ ਲੱਗਾ ਤਾਂ ਇਸ ਬਹਿਸ ਦੀ ਮੈਨੂੰ ਸਮਝ ਆਉਣੀ ਸ਼ੁਰੂ ਹੁੰਦੀ ਗਈ। ਸਾਡੇ ਘਰ ਦੇ ਮੈਂਬਰ (ਤੇ ਕਈ ਹੋਰ ਵੀ ਲੋਕ) ਭਰਾ ਤੋਂ ਕਾਫੀ ਦੁਖੀ ਸਨ। ਉਹ ਸੋਚ ਰਹੇ ਸਨ ਕਿ ਉਨ੍ਹਾਂ ਭਰਾ ਨੂੰ ਜ਼ਿਆਦਾ ਪੜ੍ਹਾਈ ਕਰਵਾ ਕੇ ਗਲਤੀ ਕੀਤੀ ਹੈ ਅਤੇ ਪੜ੍ਹਾਈ ਨੇ ਉਸ ਦਾ ਦਿਮਾਗ ਖਰਾਬ ਕਰ ਦਿੱਤਾ ਹੈ। (ਭਰਾ ਦੀ ਤਰਕਸ਼ੀਲਤਾ ਨੂੰ ਉਹ ਦਿਮਾਗ ਖਰਾਬੀ ਸਮਝਦੇ ਸਨ) ਮੈਂ ਦਸਵੀਂ ਵਿਚ ਪਹੁੰਚ ਗਿਆ ਸਾਂ। ਮੈਨੂੰ ਭਰਾ ਦੀਆਂ ਗੱਲਾਂ ਵਿਚ ਦਿਲਚਸਪੀ ਜਾਗ ਪਈ। ਮੈਨੂੰ ਭਰਾ ਦੀਆਂ ਗੱਲਾਂ ਚੰਗੀਆਂ ਲੱਗਦੀਆਂ ਅਤੇ ਕਈਆਂ ਗੱਲਾਂ ਦੀ ਮੈਂ ਉਸ ਕੋਲੋਂ ਸ਼ੰਕਾ-ਨਵਿਰਤੀ ਵੀ ਕਰਾਉਂਦਾ। ਘਰ ਦੇ ਉਸ ਨਾਲ ਮੱਥਾ ਮਾਰਨੋ ਹੱਟਦੇ ਜਾ ਰਹੇ ਸਨ। ਘਰ ਵਿਚ ਕੋਈ ਪਾਂਡਾ (ਹੱਥ ਦੇਖਣ ਵਾਲਾ) ਜਾਂ ਕੋਈ ਸਾਧ ਆਉਂਦਾ ਤਾਂ ਭਰਾ ਉਸ ਨੂੰ ਲੰਮੇ ਹੱਥੀਂ ਲੈਂਦਾ। ਘਰ ਵਿਚ ਕੋਈ ਧਾਰਮਿਕ ਪਾਖੰਡ ਚਲਦਾ ਤਾਂ ਭਰਾ ਘਰਦਿਆਂ ਦਾ ਜੀਣਾ ਹਰਾਮ ਕਰ ਦਿੰਦਾ। ਦਸਵੀਂ ਤੱਕ ਦੀ ਮੇਰੇ ਅੰਦਰ ਅਦ੍ਰਿਸ਼ ਸ਼ਕਤੀ ਦਾ ਸਹਿਮ ਬਰ-ਕਰਾਰ ਸੀ।

ਕੁਝ ਸਾਲ ਪਹਿਲਾਂ ਦੀ ਗੱਲ ਹੈ ਕਿ ਮੈਂ ਐਮ. ਏ. ਕਰ ਰਿਹਾ ਸਾਂ। ਅਸੀਂ ਆਪਣੀ ਪੈਲੀ ਵਿਚ ਟਿਊਬਵੈਲ ਲਗਵਾਉਣਾ ਸੀ। ਮਿਸਤਰੀ ਲਿਆ ਕੇ ਬੋਰ ਕਰਵਾਉਣਾ ਚਾਲੂ ਕਰ ਦਿੱਤਾ। ਬੋਰ ਹਾਲੇ ਕੁਝ ਫੁੱਟ ਹੀ ਹੋਇਆ ਸੀ ਪਿੰਡ ਦਾ ਸਭ ਤੋਂ ਸਿਆਣਾ (ਜਿਸ ਦੀ ਗੱਲ ਸਭ ਮੰਨਦੇ ਸਨ) ਬਜ਼ੁਰਗ ਆ ਕੇ ਬਾਪੂ ਨੂੰ ਕਹਿਣ ਲੱਗਾ, "ਮੋਹਨ ਸਿਆਂ ! ਤੁਸੀਂ ਬੋਰ ਤਾਂ ਚਾਲੂ ਕਰ ਲਿਆ, ਸੰਤਾਂ ਕੋਲੋਂ ਨਿਸ਼ਾਨ ਤਾਂ ਲੁਆ ਲੈਣਾ ਸੀ।"

ਬਾਪੂ ਸਾਡੇ ਨੇ ਨਾ ਅੱਗਾ ਦੇਖਿਆ ਨਾ ਪਿੱਛਾ—ਉਸ ਨੇ ਮਿਸਤਰੀ ਨੂੰ ਉਸੇ ਵੇਲੇ ਬੋਰ ਰੋਕਣ ਲਈ ਕਿਹਾ ਅਤੇ ਡੇਰੇ ਵਾਲੇ ਸੰਤਾਂ ਕੋਲ ਨੂੰ ਤੁਰ ਪਿਆ। ਪਰ ਮੈਨੂੰ ਇਸ ਗੱਲ ਦਾ ਬਹੁਤ ਦੁੱਖ ਹੋਇਆ ਕਿਉਂਕਿ ਮੈਂ ਵੀ ਹੁਣ ਐਮ. ਏ. ਕਰ ਰਿਹਾ ਸਾਂ ਤੇ ਪੱਕਾ ਤਰਕਸ਼ੀਲ ਬਣ ਚੁੱਕਾ ਸਾਂ। ਮੇਰਾ ਹਰ ਤਰ੍ਹਾਂ ਦਾਂ ਸਹਿਮ ਦੂਰ ਹੋ ਚੁੱਕਾ ਸੀ। ਪਰ ਮੈਂ ਕਦੀਂ ਬਾਪੂ ਹੋਰਾਂ ਦੇ ਧਾਰਮਿਕ ਅਕੀਦੇ ਨੂੰ ਸੱਟ ਨਹੀਂ ਸੀ ਮਾਰੀ ਕਿਉਂਕਿ ਮੈਂ ਦੇਖ ਚੁੱਕਾ ਸਾਂ ਕਿ ਜਦੋਂ ਵੱਡਾ ਭਰਾ ਉਨ੍ਹਾਂ ਦੇ ਇਸ ਅਕੀਦੇ ਨੂੰ ਸੱਟ ਮਾਰਦਾ ਹੈ ਤਾਂ ਉਹ ਕਿੰਨੇ ਦੁਖੀ ਹੁੰਦੇ ਸਨ। ਨਾਲੇ ਮੈਂ ਦੇਖ ਲਿਆ ਸੀ ਕਿ ਅਸੀਂ ਜਿੰਨਾ ਮਰਜ਼ੀ ਸਮਝਾ ਲਈਏ ਬਾਪੂ ਹੋਰਾਂ ਸਾਨੂੰ ਪਾਗਲ ਆਖ ਕੇ ਸਾਡੀ ਗੱਲ ਟਾਲ ਦੇਣੀ ਸੀ ਅਤੇ ਉਨ੍ਹਾਂ ਨੂੰ ਕੋਈ ਫਰਕ ਨਹੀਂ ਸੀ ਪੈਣਾ। ਪਰ ਅੱਜ ਮੈਂ ਬਾਪੂ ਨੂੰ ਸੰਤਾਂ ਦੇ ਡੇਰੇ ਜਾਣ ਤੋਂ ਰੋਕਣ ਦੀ ਦਲੇਰੀ ਕੀਤੀ। ਪਰ ਉਨ੍ਹਾਂ ਮੈਨੂੰ ਝਾੜ-ਝੰਬ ਕੇ ਬਿਠਾ ਦਿੱਤਾ ਤੇ ਡੇਰਿਉਂ ਜਾ ਕੇ ਸੰਤਾਂ ਨੂੰ ਲੈ ਆਏ।

ਥੋੜ੍ਹੇ ਚਿਰ ਪਿਛੋਂ ਬਾਪੂ ਡੇਰੇ ਵਾਲੇ ਸਾਧ ਨਾਲ ਬੜੀ ਹਲੀਮੀ ਨਾਲ ਤੁਰਿਆ ਆ ਰਿਹਾ ਸੀ ਤੇ ਸਾਧ ਭਗ ਦੇ ਨਸ਼ੇ ਵਿਚ ਗੁੱਟ ਤੁਰਿਆ ਆ ਰਿਹਾ ਸੀ। ਆਪਣੇ ਕੰਮ ਸ਼ੁਰੂ ਕਰਨ ਤੋਂ ਪਹਿਲਾਂ ਉਸ ਨੇ 'ਆ ਲੱਖ' ਜਿਹੀ ਬੁਲਾਈ ਤੇ ਫੇਰ ਮੂੰਹ ਵਿਚ 'ਮੰਤਰ' ਜਿਹਾ ਪੜ੍ਹਦਾ ਇੱਧਰ ਉੱਧਰ ਘੁੰਮਣ ਲੱਗਾ। ਕੋਈ ਦਸ ਮਿੰਟ ਦੀਆਂ ਘੁੰਮਣ-ਘੇਰੀਆਂ ਤੋਂ ਬਾਅਦ ਉਸ ਨੇ ਪੈਲੀ ਦੇ ਲਹਿੰਦੇ ਪਾਸੇ ਬੋਰ ਦਾ ਨਿਸ਼ਾਨ ਲਗਾ ਦਿੱਤਾ। ਸਾਰੇ ਸੋਚੀਂ ਪੈ ਗਏ ਕਿਉਂਕਿ ਅਸੀਂ ਬੋਰ ਖੇਤ ਦੇ ਚੜ੍ਹਦੇ ਪਾਸੇ ਕਰਨ ਲੱਗੇ ਸਾਂ ਜਿਸ ਨਾਲ ਪਾਣੀ ਸਾਰੀ ਪੈਲੀ ਨੂੰ ਲੱਗ ਸਕੇ। ਪਰ ਸਾਧ ਦਾ ਨਿਸ਼ਾਨ ਖਿੜੇ ਮੱਥੇ। ਬੋਰ ਕਰਨਾ ਚਾਲੂ ਕਰ ਦਿੱਤਾ।

ਮੇਰੀ ਵੱਢੀ ਰੂਹ ਵੀ ਕੰਮ ਕਰਨੇ ਨੂੰ ਨਹੀਂ ਸੀ ਕਰ ਰਹੀ ਤੇ ਮੈਂ ਬੈਠਾ ਹੋਇਆ ਜ਼ਮੀਨ ਤੇ ਐਵੇਂ ਲੀਕਾਂ ਜਿਹੀਆਂ ਵਾਹ ਰਿਹਾ ਸਾਂ। ਸ਼ਾਇਦ ਬਾਪੂ ਵੀ ਇਹ ਸਭ ਕੁਝ ਭਾਪ ਗਿਆ ਸੀ। ਬਾਪੂ ਨੇ ਮੈਨੂੰ ਸ਼ਹਿਰ ਨੂੰ ਕੁਝ ਬੋਰ ਦਾ ਸਮਾਨ ਲੈਣ ਲਈ ਤੋਰ ਦਿੱਤਾ। ਵੱਡਾ ਭਰਾ ਸ਼ਹਿਰ ਵਾਲੇ ਕਾਲਜ ਹੀ ਲੈਕਚਰਾਰ ਲੱਗਾ ਹੋਇਆ ਸੀ। ਮੈਂ ਸ਼ਹਿਰ ਜਾ ਕੇ ਪਹਿਲਾਂ ਭਰਾ ਨੂੰ ਮਿਲਿਆ ਤੇ ਸਭ ਕੁਝ ਦੱਸ ਦਿੱਤਾ। ਪਹਿਲਾਂ ਤਾਂ ਭਰਾ ਨੇ ਮੈਨੂੰ ਬੁਰਾ ਭਲਾ ਕਿਹਾ ਕਿ ਮੈਂ ਕਿਉਂ ਇਹ ਸਭ ਕੁਝ ਹੋਣ ਦਿੱਤਾ ਪਰ ਫੇਰ ਉਸ ਨੇ ਕਿਹਾ, "ਮੈਂ ਆਂਦਾ ਹਾਂ ਤੂੰ ਚੱਲ।" ਮੈਂ ਸਮਾਨ ਲੈ ਕੇ ਪਿੰਡ ਆ ਵੜਿਆ।

ਮੇਰੇ ਦਸ ਮਿੰਟ ਬਾਅਦ ਹੀ ਭਰਾ ਵੀ ਆ ਗਿਆ। ਉਸ ਦੀ ਨਿਗ੍ਹਾਹ ਪਹਿਲਾਂ ਮੰਜੇ ਤੇ ਬਿਰਾਜਮਾਨ ਸਾਧ ਤੇ ਪਈ ਤੇ ਫੇਰ ਘਰਦਿਆਂ ਦੀਆਂ ਗਤੀ-ਵਿਧੀਆਂ ਤੇ। ਭਰਾ ਨੂੰ ਦੇਖ ਕੇ ਘਰਦਿਆਂ ਦੇ ਹੋਸ਼ ਘੁੰਮ ਗਏ ਕਿ ਕੋਈ ਪੰਗਾ ਪਵੇਗਾ। ਪਰ ਭਰਾ ਨੇ ਪਤਾ ਨਹੀਂ ਕੀ ਸੋਚ ਕੇ ਆਪਣੇ ਤੇ ਕਾਬੂ ਕਰ ਲਿਆ ਤੇ ਸੰਤ ਨੂੰ ਉਸ ਨੇ ਦੂਰੋਂ ਹੀ 'ਮਹਾਰਾਜ' ਬੁਲਾਈ। ਘਰ ਦੇ ਖੁਸ਼ ਹੋ ਗਏ ਤੇ ਮੈਂ ਹੈਰਾਨ ਹੋਇਆ। ਘਰ ਦੇ ਸੰਤ ਨੂੰ ਰੋਟੀ ਖੁਆਉਣ ਦੀ ਤਿਆਰੀ ਕਰ ਰਹੇ ਸਨ। ਭਰਾ ਨੇ ਸੰਤਾਂ ਨੂੰ ਆਪ ਰੋਟੀ ਖਵਾਉਣ ਦੀ ਖਾਹਿਸ਼ ਜ਼ਾਹਿਰ ਕੀਤੀ ਘਰਦਿਆਂ ਸਮੇਤ ਮੈਂ ਵੀ ਹੈਰਾਨ ਹੋਇਆ। ਅਸੀਂ ਘਰਦਿਆਂ ਨੂੰ ਯਕੀਨ ਆਇਆ ਕਿ ਭਰਾ ਸੱਚ-ਮੁੱਚ ਹੀ ਸੰਤਾਂ ਪ੍ਰਤੀ ਸ਼ਰਧਾ ਵਿਖਾ ਰਿਹਾ ਸੀ ਅਤੇ 'ਭੋਜਨ ਛਕਾਉਣਾ' ਚਾਹੁੰਦਾ ਸੀ। ਘਰਦਿਆਂ ਦੀ ਖੁਸ਼ੀ ਦਾ ਕੋਈ ਟਿਕਾਣਾ ਨਾ ਰਿਹਾ ਪਰ ਮੇਰੇ ਤਨ-ਮਨ ਨੂੰ ਅੱਗ ਲੱਗ ਗਈ। ਪਰ ਮੈਂ ਚੁੱਪ ਚਾਪ ਸਭ ਕੁਝ ਦੇਖਦਾ ਰਿਹਾ।

ਭਰਾ ਨੇ ਰੋਟੀ ਆਪ ਪਰੋਸੀ। ਘਰਦਿਆਂ ਕੋਲੋਂ ਲੁਕਾ ਕੇ ਭਰਾ ਜਦੋਂ ਖੀਰ ਵਾਲੀ ਕੌਲੀ ਵਿਚ ਹੇਠਾਂ ਖੰਡ ਪਾ ਕੇ ਪਾ ਕੇ ਉੱਪਰ ਫਿੱਕੀ ਖੀਰ ਪਾ ਰਿਹਾ ਸਾਂ ਤਾਂ ਮੈਂ ਦੇਖ ਲਿਆ ਸੀ। ਮੈਂ ਉਸਦੀ ਇਸ ਹਰਕਤ ਤੇ ਥੋੜ੍ਹਾ ਚੇਤੰਨ ਹੋਇਆ। ਭਰਾ ਨੇ ਬੜੀ ਨਿਮਰਤਾ ਨਾਲ ਸੰਤਾਂ ਅੱਗੇ ਰੋਟੀ ਰੱਖੀ ਅਤੇ ਉਨ੍ਹਾਂ ਦੇ ਹੱਥ ਧੁਆਏ। ਸੰਤ ਵੀ ਬੜੀ ਹੈਂਕੜ ਨਾਲ ਹੱਥ ਧੋ ਰਿਹਾ ਸੀ ਤੇ ਘਰਦਿਆਂ ਵੱਲ ਵੀ ਕਦੀ ਕਦੀ ਵੇਖ ਲੈਂਦਾ ਕਿ ਤੁਹਾਡਾ ਤਰਕਵਾਦੀ ਸ਼ਾਇਦ ਆਸਤਕ ਹੋ ਗਿਆ ਹੈ। ਉਸ ਨੇ ਇਕ ਦੋ ਤੱਕਣੀਆਂ ਮੈਨੂੰ ਵੀ ਚੋਭੀਆਂ। ਸੰਤ ਰੋਟੀ ਖਾ ਰਹੇ ਸਨ ਤੇ ਘਰਦੇ ਹੱਥ ਜੋੜਕੇ ਇਕ ਪਾਸੇ ਬੈਠੇ ਸਨ ਤੇ ਭਰਾ ਮੇਰੇ ਕੋਲ ਆ ਕੇ ਬੈਠ ਗਿਆ। ਰੋਟੀ ਖਾਣ ਤੋਂ ਬਾਅਦ ਸੰਤਾਂ ਨੇ ਖੀਰ ਖਾਣੀ ਸ਼ੁਰੂ ਕੀਤੀ ਤਾਂ ਭਰਾ ਨੇ ਮੇਰੇ ਕੂਹਣੀ ਮਾਰ ਦਿੱਤੀ। ਮੈਂ ਸਮਝ ਗਿਆ ਸਾਂ ਕਿ ਕੁਝ ਹੋਣ ਵਾਲਾ ਹੈ। ਸੰਤਾਂ ਨੇ ਖੀਰ ਦਾ ਇਕੋ ਚਮਚਾ ਹੀ ਮੂੰਹ ਵਿਚ ਪਾਇਆ ਸੀ ਤੇ ਬੋਲੇ "ਬਾਲਕ ! ਸ਼ਾਇਦ ਤੁਮ ਖੀਰ ਮੇਂ ਮਿੱਠਾ ਡਾਲਣਾ ਭੁਲ ਗਏ ਹੋ।"

ਭਰਾ ਮੇਰੇ ਕੋਲੋਂ ਇਕ-ਦਮ ਉਠਿਆਂ ਤੇ ਸੰਤਾਂ ਤੇ ਹੱਥੋਂ ਉਹਨੇ ਖੀਰ ਵਾਲੀ ਕੌਲੀ ਹਥਿਆ ਕੇ ਉਹਨਾਂ ਦੀ ਥਾਲੀ ਵਿਚ ਹੀ ਢੇਰੀ ਕਰ ਦਿੱਤੀ ਤੇ ਬੋਲਿਆ, "ਆਹ ਤੇਰੀ ਮਾਂ ਦਾ ਸਿਰ। ਸਾਲਿਆ ਤੂੰ ਲੋਕਾਂ ਨੂੰ ਸੋ ਸੋ ਫੁੱਟ ਡੂੰਘਾ ਪਾਣੀ ਲਭ ਕੇ ਦਿੰਦਾ ਫਿਰਦੈ ਤੈਨੂੰ ਦੋ ਇੰਚ ਡੂੰਘੀ ਖੰਡ ਕਿਉਂ ਨਹੀਂ ਲੱਭੀ।" ਕਹਿਣ ਦੇ ਨਾਲ ਹੀ ਭਰਾ ਨੂੰ ਸਾਧ ਦੇ ਦੋ ਤਿੰਨ ਧੋਲਾਂ ਮਾਰ ਦਿੱਤੀਆਂ। ਘਰਦਿਆਂ ਮਸੀਂ ਸਾਧ ਨੂੰ ਛੁਡਾਇਆ ਤੇ ਸਾਧ ਮਿੰਟਾਂ ਵਿਚ ਹੀ ਛਾਈਂ ਮਾਈਂ ਹੋ ਗਿਆ। ਘਰ ਦਿਆਂ ਇਸ ਗੱਲ ਦਾ ਬਹੁਤ ਬੁਰਾ ਮਨਾਇਆ। ਬਾਪੂ ਸੰਤਾਂ ਨੂੰ ਲੱਭਕੇ ਆਪਣੀ ਭੁੱਲ ਬਖਸ਼ਾਉਣ ਗਿਆ ਪਰ ਸੰਤ ਡੇਰੇ ਨਾ ਮਿਲੇ। ਬੋਰ ਕੀਤਾ ਪਰ ਪਾਣੀ ਦੀ ਬੂੰਦ ਵੀ ਨਾ ਮਿਲੀ। ਬਾਪੂ ਨੇ ਢੇਰੀ ਢਾਹ ਦਿੱਤੀ ਕਿ ਹੁਣ ਪਾਣੀ ਨਹੀਂ ਆਉਂਦਾ ਸੰਤਾਂ ਦਾ ਸਰਾਪ ਹੈ। ਮਿਸਤਰੀ ਨੂੰ ਜਵਾਬ ਦੇ ਦਿੱਤਾ। ਪਰ ਭਰਾ ਨੇ ਮਿਸਤਰੀ ਨੂੰ ਡੱਕ ਲਿਆ ਤੇ ਆਪਣੇ ਖ਼ਰਚੇ ਤੇ ਪਹਿਲੇ ਵਾਲੇ ਚੜ੍ਹਦੇ ਪਾਸੇ ਬੋਰ ਕਰਨਾ ਸ਼ੁਰੂ ਕਰ ਦਿੱਤਾ।

ਕੋਈ ਚਾਰ-ਪੰਜ ਸਾਲ ਤੋਂ ਉਹੀ ਬੋਰ ਸਾਡੀ ਚਾਰ ਵਿੱਘੇ ਪੈਲੀ ਨੂੰ ਸਿੰਜਦਾ ਆ ਰਿਹਾ ਹੈ ਤੇ ਕਦੀਂ ਪਾਣੀ ਖੁਣੋਂ ਸਾਡੀ ਫਸਲ ਨਹੀਂ ਮਰੀ। ਪਰ ਡੇਰੇ ਵਾਲੇ ਸੰਤਾਂ ਦੀ ਅੱਜ ਤੱਕ ਕੋਈ ਉਘ-ਸੁੱਘ ਨਹੀਂ ਮਿਲੀ।



**ਵਿਦਿਆਰਥੀਆਂ ਲਈ :**

# ਲਕੀਰ

ਇਕ ਵਾਰ ਇਕ ਅਧਿਆਪਕ ਨੇ ਬਲੈਕ ਬੋਰਡ ਉੱਪਰ ਲਕੀਰ ਖਿਚ ਕੇ ਆਖਿਆ ਕਿ ਕਾਕਾ ਇਸ ਨੂੰ ਛੋਟੀ ਕਰੋ। ਕੁਝ ਚਿਰ ਸੋਚਣ ਤੋਂ ਬਾਅਦ ਇਕ ਵਿਦਿਆਰਥੀ ਉਠਿਆ ਤੇ ਡਸਟਰ ਨਾਲ ਮਿਟਾ ਕੇ ਛੋਟੀ ਕਰਨ ਲੱਗਾ। ਅਧਿਆਪਕ ਨੇ ਕਿਹਾ ਇੰਜ ਨਹੀਂ ਕਰਨਾ, ਮਿਟਾਏ ਬਗੈਰ ਹੀ ਛੋਟੀ ਕਰੋ। ਇਸ ਤੇ ਕਲਾਸ ਵਿਚ ਚੁਪ ਛਾ ਗਈ। ਅਖੀਰ ਇਕ ਵਿਦਿਆਰਥੀ ਉਠਿਆ ਤੇ ਉਸ ਨੇ ਚਾਕ ਲੈ ਕੇ ਉਸ ਲਕੀਰ ਦੇ ਬਰਾਬਰ ਇਕ ਵੱਡੀ ਲਕੀਰ ਖਿਚ ਦਿੱਤੀ। ਇਸ ਤੇ ਉਹ ਅਧਿਆਪਕ ਬਹੁਤ ਖੁਸ਼ ਹੋਇਆ ਤੇ ਕਹਿਣ ਲੱਗਾ, "ਦੇਖੋ ਇਸ ਲੜਕੇ ਨੇ ਕਿੰਨੀ ਸਿਆਣਪ ਨਾਲ ਲਕੀਰ ਛੋਟੀ ਕੀਤੀ ਹੈ। ਅਜਿਹੇ ਵਿਦਿਆਰਥੀ ਹੀ ਮਹਾਨ ਬਨਣਾ ਜਾਣਦੇ ਹਨ। ਪਹਿਲੀ ਲਕੀਰ ਦੇ ਉੱਪਰ ਵੱਡੀ ਲਕੀਰ ਖਿਚਣ ਨਾਲ ਪਹਿਲੀ ਆਪੇ ਛੋਟੀ ਦਿਸਣ ਲੱਗ ਪਈ। ਸੋ ਵਿਦਿਆਰਥੀਓ, ਜੇ ਤੁਸੀਂ ਵੱਡਾ ਬਣਨਾ ਚਾਹੁੰਦੇ ਹੋ ਤਾਂ ਆਪਣੇ ਵਿਰੋਧੀਆਂ ਨੂੰ ਲਕੀਰ ਦੀ ਤਰ੍ਹਾਂ ਮਿਟਾਉਣਾ ਨਹੀਂ, ਉਹਨਾਂ ਨੂੰ ਉਸੇ ਤਰ੍ਹਾਂ ਹੀ ਰਹਿਣ ਦਿਉ ਸਗੋਂ ਉਹਨਾਂ ਦੇ ਮੁਕਾਬਲੇ ਵਧੀਆ ਕੰਮ ਕਰੋ, ਵਧੀਆ ਵਿਚਾਰ ਦਿਉ। ਇਸ ਤਰ੍ਹਾਂ ਤੁਸੀਂ ਆਪਣੇ ਵਿਰੋਧੀ ਤੋਂ ਵੱਡੇ ਹੋ ਜਾਵੋਗੇ। ਇਹ ਨਹੀਂ ਕਰਨਾ ਕਿ ਆਪਣੇ ਵਿਰੋਧੀ ਵਿਚਾਰਾਂ ਵਾਲੇ ਨੂੰ ਖ਼ਤਮ ਕਰ ਦਿਉ ਅਤੇ ਆਪ ਉਸ ਦੀ ਥਾਂ ਵੱਡੇ ਬਣੋ। ਅਗਰ ਇਕ ਵਿਰੋਧੀ ਮਾਰ ਦਿੱਤਾ ਤਾਂ ਹੋਰ ਵਿਰੋਧੀ ਪੈਦਾ ਹੋ ਜਾਵੇਗਾ ਇਸ ਤਰ੍ਹਾਂ ਕਿਨੇ ਕੁ ਵਿਰੋਧੀ ਮਾਰੋਗੇ। ਸੋ ਆਪਣੇ ਵਿਰੋਧੀ ਤੋਂ ਕੰਮਾਂ ਨਾਲ ਤੇ ਵਿਚਾਰਾਂ ਨਾਲ ਵੱਡੇ ਹੋਵੋ।

**—ਬਲਬੀਰ ਸਿੰਘ ਤਰਕਸ਼ੀਲ,**
**ਸਮਾਧ ਭਾਈ।**

# ਸਾਧੂ ਸੰਤ ਤੇ ਹੱਥ ਦੀ ਸਫ਼ਾਈ

**ਲੇਖਕ—ਬਲਜੀਤ ਸਿੰਘ "ਕੈਲਪੁਰੀ" ਜਮਾਤ ਨੌਵੀਂ**

ਸਾਥੀਉ ! ਆਮ ਤੌਰ ਤੇ ਸਾਡੇ ਲੋਕ ਟੂਣਿਆਂ ਤੇ ਅੰਧ-ਵਿਸ਼ਵਾਸਾਂ, ਸਾਧੂ ਸੰਤਾਂ ਦੇ ਤਵੀਤਾਂ ਤੇ ਉਹਨਾਂ ਦੁਆਰਾ ਪਾਏ ਗਏ ਹੋਰ ਵਹਿਮਾਂ ਭਰਮਾਂ ਵਿਚ ਫਸੇ ਪਏ ਹਨ।

ਇਹ ਲੋਕ ਬਹੁਤ ਹੀ ਲਾਈਲੱਗ ਹਨ। ਕੋਈ ਵੀ ਰੋਗ ਕਿਸੇ ਵੀ ਕਿਸਮ ਦਾ ਕਿੰਨਾ ਹੀ ਹਾਨੀਕਾਰਕ ਕਿਉਂ ਨਾ ਹੋਵੇ। ਪਹਿਲਾਂ ਉਸ ਰੋਗੀ ਨੂੰ ਇਹ ਲੋਕ ਸਾਧੂ ਸੰਤਾਂ ਦੇ ਡੇਰਿਆਂ ਤੇ ਲੈ ਕੇ ਜਾਂਦੇ ਹਨ। ਜਿਥੇ ਰੋਗੀ ਨੂੰ ਚਿਮਟਿਆਂ ਨਾਲ ਕੁਟਿਆ ਜਾਂਦਾ ਹੈ ਤੇ ਪਾਣੀ ਵਿਚ ਰਾਖ ਘੋਲ ਕੇ ਪਿਲਾਈ ਜਾਂਦੀ ਹੈ। ਰੋਗੀ ਦੀ ਦਸ਼ਾ ਵਿਗੜ ਜਾਂਦੀ ਹੈ। ਬਿਮਾਰੀ ਵਿਚ ਵਾਧਾ ਹੁੰਦਾ ਹੈ। ਫਿਰ ਕਿਹਾ ਜਾਂਦਾ ਹੈ ਕਿ ਹੁਣ ਇਸ ਨੂੰ ਬਚਾਉਣਾ ਤੇ ਨਾ ਬਚਾਉਣਾ ਉਸ ਪ੍ਰਮਾਤਮਾ ਦੇ ਹੱਥ ਵਿਚ ਹੈ ? ਜੇ ਉਹ ਪ੍ਰਮਾਤਮਾ ਇੰਨਾ ਸ਼ਕਤੀਸ਼ਾਲੀ ਹੈ ਤਾਂ ਇਹਨਾਂ ਸਾਧੂ ਸੰਤਾਂ ਨੂੰ ਉਸ ਦੇ ਕੰਮ ਵਿਚ ਦਖਲ ਦੇਣ ਦੀ ਆਗਿਆ ਕਿਸ ਨੇ ਦਿੱਤੀ ?

ਮੈਂ ਦੇਖਿਆ ਹੈ ਕਿ ਨੌਮੀਂ ਦੇ ਦਿਨ ਲੋਕ ਨਾਗ ਦੇਵਤਾ ਦੀਆਂ ਖੁੱਡਾਂ ਤੇ ਕਈ ਪ੍ਰਕਾਰ ਦੇ ਪਕਵਾਨ ਬਣਾ ਕੇ ਲੈ ਕੇ ਜਾਂਦੇ ਹਨ। ਪਰ ਜੇ ਨਾਗ ਦੇਵਤਾ ਇਹਨਾਂ ਲੋਕਾਂ ਨੂੰ ਆਸ਼ੀਰਵਾਦ ਦੇਣ ਲਈ ਬਾਹਰ ਆ ਜਾਵੇ ਤਾਂ ਲੋਕਾਂ ਦੇ ਹੱਥਾਂ ਵਿਚ ਥਾਲਾਂ ਦੀ ਥਾਂ ਤੇ ਡਾਂਗਾਂ ਦਿਖਾਈ ਦਿੰਦੀਆਂ ਹਨ ? ਜੇਕਰ ਉਹਨਾਂ ਨੂੰ ਦੱਸਿਆ ਜਾਵੇ ਕਿ ਅੱਜ ਦੇ ਦਿਨ ਨਾਗ ਦੇਵਤਾ ਦੀ ਪੂਜਾ ਕੀਤੀ ਜਾਂਦੀ ਹੈ ਨਾ ਕਿ ਇਸ ਨੂੰ ਮਾਰਿਆ ਜਾਂਦਾ ਹੈ ਤਾਂ ਕੋਈ ਜਵਾਬ ਨਹੀਂ ਮਿਲਦਾ।

ਇਹ ਸਭ ਸਾਧੂ ਸੰਧਾਂ ਦੁਆਰਾ ਪਾਏ ਗਏ ਵਹਿਮ ਹਨ। ਸਾਧੂ ਸੰਤ ਆਪਣੀ ਹੱਥ ਦੀ ਸਫਾਈ ਨਾਲ ਕੁਝ ਚਮਤਕਾਰ ਲੋਕਾਂ ਨੂੰ ਦਿਖਾਉਂਦੇ ਹਨ। ਇਹਨਾਂ ਚਮਤਕਾਰਾਂ ਦਾ ਲੋਕਾਂ ਦੇ ਦਿਲਾਂ ਤੇ ਬਹੁਤ ਪ੍ਰਭਾਵ ਪੈਂਦਾ ਹੈ ਤੇ ਉਹ ਇਹਨਾਂ ਦੇ ਜਾਲ ਵਿਚ ਫਸ ਜਾਂਦੇ ਹਨ। ਜੇਕਰ ਕਿਸੇ ਵੀ ਬਿਮਾਰੀ ਦਾ ਹੱਲ ਸਾਧੂ ਸੰਤਾਂ ਦੇ ਡੇਰਿਆਂ ਤੇ ਚੌਂਕੀਆਂ ਭਰਨ ਤੇ ਹੱਥ ਹੌਲਾ ਕਰਾਉਣ ਨਾਲ ਦੂਰ ਕੀਤਾ ਜਾ ਸਕਦਾ ਹੈ ਤਾਂ ਫਿਰ ਵੱਡੇ-ਵੱਡੇ ਹਸਪਤਾਲਾਂ ਦੀ ਸਾਨੂੰ ਕੀ ਜ਼ਰੂਰਤ ਹੈ ? ਇਹਨਾਂ ਨੂੰ ਬੰਦ ਕਿਉਂ ਨਹੀਂ ਕਰਵਾਇਆ ਜਾਂਦਾ ਹੈ।

ਇਸ ਲਈ ਮੈਂ ਕਹਾਂਗਾ ਕਿ ਕਿਸੇ ਵੀ ਕਿਸਮ ਦੀ ਬਿਮਾਰੀ ਹੋਣ ਤੇ ਡਾਕਟਰੀ ਇਲਾਜ ਕਰਾਉਣਾ ਚਾਹੀਦਾ ਹੈ। ਆਪਣੇ ਦਿਮਾਗ ਦੀ ਗਲਤ ਸੋਚ ਨੂੰ ਠੀਕ ਰਸਤੇ ਤੇ ਲਿਆਉਣਾ ਚਾਹੀਦਾ ਹੈ। ਸਾਨੂੰ ਸਭ ਨੂੰ ਮਿਲ ਕੇ ਇਹਨਾਂ ਪਾਖੰਡੀ, ਕਪਟੀ ਤੇ ਵਹਿਮਾਂ ਭਰਮਾਂ ਵਿਚ ਪਾਉਣ ਵਾਲੇ ਸਾਧੂਆਂ ਤੇ ਸੰਤਾਂ ਵਿਰੁਧ ਮਿਲ ਕੇ ਆਵਾਜ਼ ਉਠਾਉਣੀ ਚਾਹੀਦੀ ਹੈ।

ਕੇਸ ਰਿਪੋਰਟ

# ਬਾਬੇ ਦੀ ਫੁੱਲ ਕਿਰਪਾ...

**ਰਾਮ ਸਰਵਨ ਸਿੰਘ 'ਲੱਖੇਵਾਲੀ'**

ਸਾਡੇ ਜ਼ਿਆਦਾਤਰ ਲੋਕਾਂ ਨੇ ਜ਼ਿੰਦਗੀ ਦੇ ਸਫ਼ਰ ਨੂੰ ਕਿਸਮਤ-ਕਰਮਾਂ ਨਾਲ ਜੋੜ ਕੇ ਕੰਗਾਲੀ ਭਰਿਆ ਜੀਵਨ ਜਿਉਣ ਦੀ ਆਦਤ ਪਾ ਰੱਖੀ ਹੈ। ਸਭ ਕੁਝ ਕਰ ਸਕਣ ਦੇ ਸਮਰੱਥ ਹੁੰਦੇ ਹੋਏ ਵੀ ਉਹ ਅਕਸਰ ਕਹਿਣਗੇ, "ਕਈ ਆਪਣੇ ਹੱਥ ਵੱਸ ਕੁਸ਼ ਨੀ, ਆਪਾਂ ਕੁਸ਼ ਨੀਂ ਕਰ ਸਕਦੇ ਏਥੇ, ਆਪਣੀ ਤਾਂ ਕਿਸਮਤ ਈ ਮਾੜੀ ਆ ਸਹੁਰੀ।" ਅਜਿਹੇ ਲੋਕਾਂ ਦਾ ਵਹਿਮਾਂ-ਭਰਮਾਂ, ਅੰਧ-ਵਿਸ਼ਵਾਸਾਂ, 'ਚ ਗ੍ਰਸੇ ਹੋਣਾ ਕੋਈ ਹੈਰਾਨੀ ਵਾਲੀ ਗੱਲ ਨਹੀਂ ਤੇ ਭੂਤਾਂ, ਪ੍ਰੇਤਾਂ, ਜਾਦੂ, ਟੂਣਿਆਂ, ਕਲਪਿਤ ਬਾਬਿਆਂ, ਪੀਰਾ ਦੀ ਪੂਜਾ ਇਹਨਾਂ ਦੀ ਉਂਜ ਹੀ ਮੌਤ ਮਾਰ ਦਿੰਦੀ ਹੈ। ਸੱਚ ਤੋਂ ਕੋਹਾਂ ਦੂਰ ਰਹਿਣ ਵਾਲੇ ਅਜਿਹੇ ਲੋਕ ਵਹਿਮਾਂ-ਭਰਮਾਂ, ਅੰਧ-ਵ੍ਰਿਸ਼ਵਾਸਾਂ 'ਚ ਉਲਝ ਕੇ ਜ਼ਿੰਦਗੀ ਦਾ ਅਹਿਮ ਸਫਰ ਬਰਬਾਦ ਕਰ ਰਹੇ ਹਨ।

ਲਗਭਗ ਦੋ ਕੁ ਸਾਲ ਪਹਿਲਾਂ ਦੀ ਗੱਲ ਹੈ, ਕੁਝ ਇਸ ਕਿਸਮ ਦਾ ਹੀ ਕੇਸ ਸਾਡੇ ਸੰਪਰਕ 'ਚ ਆਇਆ। ਮੁਕਤਸਰ ਨਜ਼ਦੀਕ ਇਕ ਮਸ਼ਹੂਰ ਪਿੰਡ 'ਚ ਮਜ਼ਦੂਰ ਪਰਿਵਾਰ ਨਾਲ ਸਬੰਧਤ ਇਕ ਵਿਅਕਤੀ ਤੇ ਉਸ ਦੁਆਰਾ ਪੂਜੇ ਜਾਂਦੇ ਕਾਕੇ ਦੀ ਹੀ 'ਛਾਇਆ' ਸੀ।

**ਗੱਲ ਕਿਥੋਂ ਤੁਰੀ**—ਸਬੰਧਤ ਵਿਅਕਤੀ ਸੱਤ ਬੱਚਿਆਂ ਦਾ ਬਾਪ ਸੀ ਜਦ ਉਸਨੂੰ ਇਹ ਜਾਪਿਆ ਕਿ ਆਪਣੀ ਕਿਰਤ ਕਮਾਈ ਨਾਲ ਆਪਣੇ ਪਰਿਵਾਰ ਦਾ ਪੇਟ ਭਰਨੋਂ ਅਸਮਰਥ ਹੈ ਤਾਂ ਉਸਨੇ ਕਿਸੇ 'ਗੈਬੀ ਸ਼ਕਤੀ' ਅਧੀਨ ਆਪਣੀ ਜ਼ਿੰਦਗੀ ਨੂੰ ਸੁੰਦਰ ਬਣਾਉਣ ਦਾ ਸੁਪਨਾ ਵੇਖਿਆ। ਫਿਰ ਕੀ ਸੀ......ਰਲ ਗਿਆ ਕਥਿਤ ਭੂਤ-ਵਿਦਿਆ ਦੇ ਮਾਹਿਰਾਂ ਦੀ ਟੋਲੀ 'ਚ, ਜਿਹੜੀ ਲਗਭਗ ਹਰ ਪਿੰਡ 'ਚ ਹੀ ਬਿਰਾਜਮਾਨ ਹੁੰਦੀ ਹੈ। ਬਾਬਿਆਂ ਨੇ ਆਪਣਾ ਫਰਮਾਨ ਸੁਣਾਇਆ, "ਲੈ ਬਈ ਜੀਤ ਸਿਹਾਂ, ਅਸੀਂ ਤੈਨੂੰ ਆਪਣਾ ਚੇਲਾ ਤਾਂ ਮੰਨਾਂਗੇ ਜੇਕਰ ਤੂੰ ਪੱਚੀ ਚੌਂਕੀਆਂ ਭਰੇਂ। ਹਾਂ, ਇਕ ਸ਼ਰਤ ਹੋਰ, ਤੈਨੂੰ ਹਰ ਚੌਂਕੀ 'ਚ ਇਕ ਕਾਲੀ ਮੁਰਗੀ ਤੇ ਅਧੀਆ ਲਾਲ ਪਰੀ ਬਾਬਿਆਂ ਨੂੰ ਭੇਂਟ ਕਰਨੀ ਪਿਆ ਕਰੂ। ਫਿਰ ਤੇਰਾ ਕੰਮ ਵੇਖਕੇ ਤੈਨੂੰ ਜੋਗ ਵਿਦਿਆ ਦਾ ਕੰਮ ਸਿਖਾਵਾਂਗੇ" ਬਾਬਿਆਂ ਨੇ ਉਸਨੂੰ ਆਪਣਾ ਚੇਲਾ ਮੁੰਨਦੇ ਹੋਏ ਸਪੱਸ਼ਟ ਕੀਤਾ।

"ਸਤ ਬਚਨ ਮਹਾਰਾਜ, ਸਭ ਕੁਸ਼ ਹੋਊਗਾ ਜੀ, ਪਰ ਮੇਰੇ ਘਰੋਂ ਕੰਗਾਲੀ ਨੀਂ ਜਾਂਦੀ ਬਾਬਿਓ, ਕੋਈ ਨਾ ਕੋਈ ਜੁਆਕ ਮੰਜੇ ਤੇ ਹੀ ਪਿਆ ਰਹਿੰਦੇ ਰੋਟੀ, ਲੀੜਾ-ਕੱਪੜਾ ਪੂਰਾ ਨੀਂ ਆਉਂਦਾ ਜੁਆਕਾਂ ਦਾ, ਕਹਿੰਦੇ ਸਾਡੇ ਘਰ ਤੇ ਪ੍ਰੇਤ ਦਾ ਪਹਿਰਾ ਹੈ। ਸਭ ਕੁਸ਼ ਠੀਕ ਤਾਂ ਹੋ ਜੂ ਨਾ ਮਹਾਰਾਜ।" ਜੀਤ ਸਿਹੁੰ ਨੇ ਹਲੀਮੀ ਨਾਲ ਬਾਬਿਆਂ ਨੂੰ ਪੁਛਿਆ। ਬਾਬਿਆਂ ਦੇ ਯਕੀਨ ਦਿਵਾਉਣ ਤੇ ਜੀਤ ਸਿੰਘ (ਸਬੰਧਤ ਵਿਅਕਤੀ) ਆਪਣੀ ਚਾਲ ਚੱਲ ਪਿਆ। ਉਹ ਬਾਬਿਆਂ ਦੀ ਹਰ ਚੌਂਕੀ ਤੇ ਹਾਜ਼ਰ ਹੁੰਦਾ, ਬਾਬਿਆਂ ਨੂੰ ਭੇਟਾਂ ਵੀ ਦਿੰਦਾ ਤੇ ਹਰ ਵਾਰ ਉੱਥੋਂ ਮਾੜਾ-ਮੋਟ ਪ੍ਰਭਾਵ ਵੀ ਕਬੂਲਦਾ। ਬਾਬੇ ਹਰ ਵਾਰ ਆਪਣਾ ਢਮਢਮਾ ਰਚਾਉਂਦੇ, ਢੋਲਕੀਆਂ ਛੈਣੇ ਖੜਕਦੇ, ਲੋਕਾਂ ਨੂੰ ਧਾਗੇ-ਤਵੀਤ ਦਿੱਤੇ ਜਾਂਦੇ ਤੇ ਬਾਬੇ ਮਾਲ ਛਕ ਕੇ ਕੰਮ ਬੰਦ ਕਰ ਦਿੰਦੇ। ਜੀਤ ਸਿੰਘ ਹਰ ਵਾਰ ਕੁਝ ਨਾ ਕੁਝ ਦੇ ਕੇ ਹੀ ਘਰ ਮੁੜਦਾ। ਸਮੇਂ ਦੇ ਬੀਤਣ ਨਾਲ ਉਹ ਪ੍ਰੇਸ਼ਾਨ ਹੁੰਦਾ ਗਿਆ ਜਦ ਉਸਨੇ ਪੱਚੀ ਚੌਂਕੀਆਂ ਪੂਰੀਆਂ ਕੀਤੀਆਂ ਤਾਂ ਉਹ ਪੱਕੇ ਰੂਪ 'ਚ ਮਾਨਸਿਕ ਰੋਗੀ ਹੋ ਚੁੱਕਾ ਸੀ। ਉਸ 'ਚ ਬਾਬਿਆਂ ਦੀ ਛਾਇਆ ਆਉਣ ਲੱਗ ਪਈ ਸੀ। ਜਿਉਂਦੇ ਬਾਬੇ ਨੇ ਉਸਨੂੰ ਇਹ ਕਹਿ ਕਹਿਕੇ ਘਰ ਤੋਰ ਦਿੱਤਾ ਕਿ ਹੁਣ ਤਾਂ ਘਰ ਈ ਕਿਹਾ ਕਰ, ਹੋਰ ਦੋ-ਚਹੁੰ ਸਾਲਾਂ ਨੂੰ 'ਗੱਦੀ ਲਗਾਉਣ' ਦੇ ਯੋਗ ਹੋ ਜੇਂਗਾ, ਤੇਰੇ ਤੇ ਬਾਬਿਆਂ ਦੀ ਕ੍ਰਿਪਾ ਹੋ ਗਈ ਆ। ਜੀਤ ਸਿੰਘ ਘਰ ਹੀ ਰਹਿਣ ਲੱਗ ਪਿਆ, ਕੰਮ ਜੋਗਾ ਉਹ ਰਹਿ ਨੀਂ ਸੀ ਗਿਆ—ਦਿਨੋਂ ਦਿਨ ਉਸ ਤੇ ਬਾਬਿਆਂ ਦੀ 'ਕ੍ਰਿਪਾ' ਵਧਦੀ ਗਈ। ਹੁਣ ਉਹ 'ਖੇਡਣ' ਵੀ ਲੱਗ ਪਿਆ ਸੀ। ਖੇਡਣ ਦੌਰਾਨ ਉਹ ਬੋਲਦਾ, 'ਮੈਂ ਪੀਰ ਆਂ, ਲਾਲਾਂ ਆਲਾ......ਐਵੇਂ ਨਾ ਜਾਣੋ ਜੇ, ਮੈਂ ਥੋਡੀ ਰਗ-ਰਗ ਜਾਣਦਾ, ਹਟ ਓਏ......ਮੇਰੀ ਮਨਤਾ ਕਰਨੀ ਪਊ, ਨਹੀਂ ਤਾਂ ਸਭਦਾ ਕੂੰਡਾ ਕਰ ਦੂੰ। ਮੈਂ ਬੋਤਲ-ਮੁਰਗੇ ਨੀ ਲੈਂਦਾ ਬੱਸ ਮੱਥਾ ਟੇਕ ਜੋ ਸ਼ਰਧਾ ਨਾਲ। ਨਾਲੇ ਜੀਤ ਸਿਹੁੰ ਦੇ ਪਰਿਵਾਰ ਦੀ ਸੇਵਾ ਕਰਨੀ ਪਊ, ਉਹ ਹੁਣ ਮੇਰਾ ਹੋ ਗਿਐ। ਨਹੀਂ........ਤਾਂ ਵੇਖਾਂਦਾ ਫਿਰ ਪਿੱਛੇ ਹਟ ਓਏ।"



**ਅਜਿਹਾ ਕਿਉਂ ਵਾਪਰਿਆ**—ਸਬੰਧਤ ਵਿਅਕਤੀ ਦੇ ਘਰ ਦੀ ਹਾਲਤ ਤਾਂ ਪਹਿਲਾਂ ਹੀ ਮਾੜੀ ਸੀ। ਚੇਲਿਆਂ-ਚਪਟਿਆਂ ਨੂੰ ਵਧੀਆ ਹਾਲਾਂ 'ਚ ਰਹਿੰਦੇ ਵੇਖ ਕੇ ਹੀ ਉਸਨੇ ਬਾਬਿਆਂ ਦੀ ਸ਼ਰਨ ਲਈ ਸੀ ਪਰ ਉਸਦੇ ਵਿਹਲੇ ਰਹਿਣ ਤੇ ਘਰ ਦੀ ਆਰਥਿਕਤਾ ਹੋਰ ਮਾੜੀ ਹੋਣੀ ਸੁਭਾਵਿਕ ਹੀ ਸੀ। ਇਕ ਤਾਂ ਪਹਿਲਾਂ ਘਰੋਂ ਮਾੜਾ ਸੀ, ਆਰਥਿਕ ਪੱਖੋਂ ਰਹਿੰਦੀ-ਖੂੰਹਦੀ ਕਸਰ 'ਕਾਲੀਆਂ ਮੁਰਗੀਆਂ' ਤੇ 'ਲਾਲ ਪਰੀਆਂ' ਨੇ ਪੂਰੀ ਕਰ ਦਿੱਤੀ। ਘਰੇ ਭੰਗ-ਭੁੱਜਣ ਲੱਗੀ......ਘਰ 'ਚ ਕਮਾਈ ਦਾ ਹੋਰ ਕੋਈ ਸਾਧਨ ਨਹੀਂ ਸੀ। ਜਦ ਉਹ ਹਰ ਵਾਰ ਬਾਬਿਆਂ ਦੀ ਚੌਂਕੀ ਭਰਦਾ ਤਾਂ ਉੱਥੇ ਖੇਡਦੇ (ਮਾਨਸਿਕ ਰੋਗੀ) ਲੋਕਾਂ ਨੂੰ ਵੇਖ ਕੇ ਉਸਤੇ ਪ੍ਰਭਾਵ ਪੈਂਦਾ। ਉਸਨੂੰ ਘਰ ਦਾ ਫਿਕਰ ਵੱਢ-ਵੱਢ ਖਾਣ ਲੱਗਾ। ਉਹ ਤਾਂ ਬਾਬਿਆਂ ਦੀ ਕ੍ਰਿਪਾ ਨਾਲ ਘਰ ਦੇ ਹਾਲਾਤ ਸੁਖਾਵੇਂ ਬਣਾਉਣਾ ਚਾਹੁੰਦਾ ਸੀ ਪਰ ਇਹ ਸਭ ਕੁਝ ਉਲਟ ਹੀ ਵਾਪਰ ਰਿਹਾ ਸੀ ਹਰ ਵਾਰ ਉਸਨੂੰ ਕਥਿਤ ਬਾਬਿਆਂ ਤੋਂ ਇਹੀ ਸੁਣਨ ਨੂੰ ਮਿਲਦਾ ਸੀ, "ਜੀਤ ਸਿਹਾਂ......ਬਾਬੇ ਤੇਰੇ ਤੇ ਪੂਰੇ ਖੁਸ਼ ਆ, ਜਦੋਂ ਹੋਈ......ਤੇਰੇ ਤੇ "ਬਾਬੇ ਦੀ ਫੁੱਲ ਕਿਰਪਾ ਈ ਹੋਊ", ਘਰੇ ਜੋਤ ਜਗਾਇਆ ਕਰ ਹੁਣ ਤੂੰ। ਪੱਚੀ ਚੌਂਕੀਆਂ ਭਰਨ ਤੱਕ ਉਹ ਬਿਲਕੁਲ ਕੰਗਾਲ ਹੋ ਚੁੱਕਾ ਸੀ। ਘਰ ਵਾਲੇ ਉਸਤੇ ਔਖੇ ਹੋਣ ਲੱਗ ਪਏ ਸਨ। ਘਰ ਦੀ ਹਾਲਤ ਦਾ ਫਿਕਰ, ਲੁਟਾਏ ਪੈਸੇ ਦੀ ਚਿੰਤਾ, ਜਵਾਨ ਹੋ ਰਹੀ ਕੁੜੀ ਦਾ ਫਿਕਰ, ਪਰ ਪੈਸਾ ਕਿਥੋਂ ਆਊ ? ਇਹ ਵਿਚਾਰ ਉਸਦੇ ਮਨ 'ਚ ਘਰ ਕਰ ਗਏ ਸਨ। ਉਹ ਪੱਕੇ ਰੂਪ 'ਚ 'ਮਾਨਸਿਕ ਰੋਗੀ' ਹੋ ਗਿਆ ਸੀ। ਜਦ ਇਹੀ ਗੱਲਾਂ ਮੁੜ-ਮੁੜ ਉਸ ਦੇ ਮਨ 'ਚ ਆਉਂਦੀਆਂ, ਉਹ 'ਸਿਰ' ਮਾਰਨਾ ਸ਼ੁਰੂ ਕਰ ਦਿੰਦਾ ਤੇ ਬੋਲਣਾ ਵੀ..... । ਇਕ ਤਾਂ ਉਸਨੂੰ ਇਹ ਜਤਾਇਆ ਗਿਆ ਸੀ ਕਿ ਉਸਤੇ ਬਾਬੇ ਦੀ ਕ੍ਰਿਪਾ ਹੋ ਜਾਣੀ ਹੈ ਤੇ ਦੂਸਰਾ ਉਹ ਆਪਣੀ ਮਾਨਸਿਕ ਸੰਤੁਸ਼ਟੀ (ਚੰਗੀ ਆਰਥਿਕਤਾ ਦਾ ਸੁਪਨਾ) ਵਜੋਂ ਊਟ-ਪਟਾਂਗ ਬੋਲਦਾ ਰਹਿੰਦਾ।

**ਅਸੀਂ ਕੀ ਕੀਤਾ**—ਕੇਸ ਸਪੱਸ਼ਟ ਸੀ, ਇਕ ਤਾਂ ਉਹ ਮਾਨਸਿਕ ਰੋਗੀ ਸੀ ਦੂਸਰਾ ਕੰਮ ਨਾ ਕਰਨ ਕਰਕੇ, ਘਰ ਦੇ ਹਾਲਾਤ ਠੀਕ ਹੋਣ ਨਾ ਕਾਰਣ ਉਸਦਾ ਕੰਮ 'ਚੋਂ ਵਿਸ਼ਵਾਸ ਉੱਠ ਗਿਆ ਸੀ। ਹਰ ਵਕਤ ਪਿਆ ਰਹਿੰਦਾ ਸੀ, ਕੰਮ ਕਰਨ ਨੂੰ ਦਿਲ ਨੀਂ ਸੀ ਕਰਦਾ। ਅਸੀਂ ਉਸਨੂੰ ਸੰਮੋਹਕ ਨੀਂਦ 'ਚ ਲਿਆ ਕੇ 'ਬਾਬਾ' ਉਸ ਦੇ ਸਾਹਮਣੇ 'ਪੇਸ਼' ਕੀਤਾ, ਬਾਬੇ ਨੇ ਉਸ 'ਚ ਮੁੜ ਨਾ ਆਉਣ ਦਾ ਵਾਅਦਾ ਕੀਤਾ ਫਿਰ ਅਸੀਂ ਬਾਬੇ ਨੂੰ 'ਭਸਮ' ਕਰ ਦਿੱਤਾ। ਕੰਮ ਸੰਬੰਧੀ ਅਸੀਂ ਉਸਨੂੰ ਸਮਝਾਇਆ ਕਿ ਦੁਨੀਆਂ ਭਰ 'ਚ ਕੋਈ ਅਜਿਹੀ 'ਸ਼ਕਤੀ' ਨਹੀਂ ਹੈ ਜੋ ਤੇਰੇ ਕਿਰਤ ਕਰੇ ਤੋਂ ਬਿਨਾਂ ਤੇਰਾ ਤੇ ਪਰਿਵਾਰ ਦਾ ਪੇਟ ਪਾਲ ਸਕੇ। ਸਗੋਂ ਅਜਿਹੀਆਂ ਕਥਿਤ 'ਸ਼ਕਤੀਆਂ' ਦੇ ਦਾਅਵੇਦਾਰ ਤੁਹਾਡੀਆਂ ਕਿਰਤਾਂ ਚੂੰਢਣ ਵਾਲੇ ਹੀ ਹਨ। ਅਸੀਂ ਉਸਨੂੰ ਆਪਣੀਆਂ ਗੱਲਾਂ ਜਚਾਉਣ 'ਚ ਸਫਲ ਹੋ ਗਏ ਸਾਂ। ਦੋ ਸਾਲ ਗੁਜ਼ਰ ਜਾਣ ਦੇ ਬਾਅਦ ਅੱਜ-ਕਲ੍ਹ ਉਹ ਆਪਣੀ ਕਮਾਈ ਦੇ ਸਿਰ ਤੇ ਆਪਣਾ ਤੇ ਆਪਣੇ ਪਰਿਵਾਰ ਦਾ ਪੇਟ ਪਾਲ ਰਿਹਾ ਹੈ।

ਸਕੱਤਰ, ਤਰਕਸ਼ੀਲ ਸੋਸਾਇਟੀ 'ਮੁਕਤਸਰ—ਲੱਖਵਾਲੀ'

# ਸਹਾਇਤਾ

| | | |
|---|---|---|
| 1. | ਜੇ. ਐਸ. ਜੋਗੀ 723, ਸ਼ਰੀਫਪੁਰਾ, ਅੰਮ੍ਰਿਤਸਰ | 30 ਰੁਪਏ |
| 2. | ਚੋਧਰੀ ਪਵਨ ਕੁਮਾਰ ਪਿੰਡ ਰੱਤੋਂ (ਰੋਪੜ) | 20 ,, |
| 3. | ਬਲਦੇਵ ਸਿੰਘ ਸਕੱਤਰ ਬਠਿੰਡਾ ਇਕਾਈ ਵਲੋਂ ਆਪਣੇ ਵਿਆਹ ਦੇ ਮੌਕੇ ਤੇ | 100 ,, |
| 4. | ਸ੍ਰੀ ਰਾਮਧਨ, ਜੁਗਤੀ ਮੁਕਤੀ ਪ੍ਰੈਸ, ਮਹਿਣਾ ਚੌਂਕ ਬਠਿੰਡਾ ਵਲੋਂ | 65 ,, |
| 5. | ਬਲਜੀਤ ਸਿੰਘ ਫੁਲੇੜਾ ਵਲੋਂ ਪਾਠਕ-ਵਿਚਾਰ ਮੰਚ ਕਾਲਮ ਸ਼ੁਰੂ ਕਰਨ ਤੇ | 10 ,, |
| 6. | ਤੇਜਪਾਲ ਪਨਾਮ (ਮੀਤ ਪ੍ਰਧਾਨ ਤਰਕਸ਼ੀਲ ਸੁਸਾਇਟੀ ਪੰਜਾਬ) ਵੱਲੋਂ ਆਪਣੇ ਵਿਆਹ ਦੇ ਮੌਕੇ ਤੇ | 100 ,, |
| 7. | ਹਰਪਾਲ | 100 ,, |

# ਪਾਠਕਾਂ ਦੀ ਨਜ਼ਰ ਵਿਚ

—ਮੈਂ ਕਾਫੀ ਸਮੇਂ ਤੋਂ ਤਰਕਸ਼ੀਲ ਪੜ੍ਹਦਾ ਆ ਰਿਹਾ ਹਾਂ। ਇਸ ਰਸਾਲੇ ਦੀ ਜਿੰਨੀ ਵੀ ਸਿਫਤ ਕੀਤੀ ਜਾ ਸਕੇ ਥੋੜ੍ਹੀ ਹੈ ਕਿਉਂਕਿ ਅਜਿਹੀ ਜਾਣਕਾਰੀ ਦੇਣ ਵਾਲਾ ਰਸਾਲਾ ਅੱਜੇ ਤੱਕ ਕੋਈ ਹੋਰ ਨਹੀਂ ਮਿਲਿਆ। ਕੁਝ ਸੁਝਾਅ ਭੇਜ ਰਿਹਾ ਹਾਂ ਉਮੀਦ ਹੈ ਇਹਨਾਂ ਤੇ ਵਿਚਾਰ ਕਰੋਗੇ—

ਤਰਕਸ਼ੀਲਤਾ, ਸਾਇੰਸ, ਮਨੋਵਿਗਿਆਨ ਆਦਿ ਨਾਲ ਸਬੰਧਿਤ ਕਿਤਾਬਾਂ ਜੋ ਪੰਜਾਬੀ ਵਿਚ ਛਪੀਆਂ ਹੋਣ ਬਾਰੇ ਜਾਣਕਾਰੀ ਤਰਕਸ਼ੀਲ ਵਿਚ ਜ਼ਰੂਰ ਦਿਆ ਕਰੋ। 'ਏਹ ਕਿਤਾਬਾਂ ਕਿਥੋਂ ਮਿਲ ਸਕਦੀਆਂ ਹਨ, ਕਿਵੇਂ ਮਿਲ ਸਕਦੀਆਂ ਹਨ, ਕੀਮਤ ਆਦਿ ਸਮੇਤ ਨਾਵਾਂ ਦੀ ਲਿਸਟ ਦਿਆ ਕਰੋ। ਦੂਸਰਾ ਰਸਾਲੇ ਵਿਚ ਸਿਹਤ ਸਬੰਧੀ ਚੰਗੇ ਚੰਗੇ ਡਾਕਟਰਾਂ ਦੇ ਲੇਖ, ਜਿਵੇਂ ਕਿ ਕਦੇ ਕਦੇ ਰਸਾਲੇ ਵਿਚ ਆਉਂਦੇ ਹਨ, ਜ਼ਰੂਰ ਦਿਆ ਕਰੋ। ਸਾਇੰਸ ਦੀਆਂ ਨਵੀਆਂ-ਨਵੀਆਂ ਖੋਜਾਂ ਬਾਰੇ ਵੀ ਲਿਖਿਆ ਕਰੋ।

**ਜੋਗਾ ਸਿੰਘ ਟੀਚਰ**
**ਗੋਪਾਲਪੁਰਾ (ਅੰਮ੍ਰਿਤਸਰ)**

—ਤਰਕਸ਼ੀਲ ਦਾ ਜੁਲਾਈ ਅਗਸਤ ਅੰਕ ਪੜ੍ਹਿਆ ਜੋ ਬਹੁਤ ਚੰਗਾ ਲੱਗਾ। ਇਸ ਵਿਚ 'ਰੋਟੀ ਦੀ ਅਸਲੀਅਤ' 'ਟੂਣਾਂ-ਇਕ ਫਜ਼ੂਲ ਕ੍ਰਿਆ' 'ਪੀਲੀਏ ਦਾ ਧਾਗਾ' ਆਦਿ ਦਿਮਾਗ ਵਿਚੋਂ ਵਹਿਮਾਂ ਨੂੰ ਚੰਗੀ ਤਰ੍ਹਾਂ ਦੂਰ ਕਰਦਾ ਹੈ।

......ਦੂਜਾ ਸਾਡੇ ਸਮਾਜ ਵਿਚ ਔਰਤ ਨੂੰ ਜਾਗ੍ਰਿਤ ਕਰਨ ਦੀ ਬਹੁਤ ਲੋੜ ਹੈ ਕਿਉਂਕਿ ਔਰਤ ਵਹਿਮਾਂ ਦੀ ਬਹੁਤ ਜ਼ਿਆਦਾ ਸ਼ਿਕਾਰ ਹੈ। ਤੀਜਾ ਤਰਕਸ਼ੀਲ ਸੋਸਾਇਟੀ ਵਲੋਂ ਸੈਮੀਨਾਰ ਤੇ ਲੈਕਚਰ ਆਦਿ ਸਕੂਲਾਂ ਕਾਲਜਾਂ ਅਤੇ ਪਿੰਡੋ ਪਿੰਡ ਅਵੱਸ਼ ਹੀ ਹੋਣੇ ਚਾਹੀਦੇ ਹਨ। ਤਰਕਸ਼ੀਲ ਦੇ ਮੈਟਰ ਵਿਚ ਕਹਾਣੀਆਂ, ਕਵਿਤਾਵਾਂ, ਗੀਤ ਗਜ਼ਲਾਂ ਆਦਿ ਗਜ਼ਲਾਂ ਆਦਿ ਵੀ ਕਾਫੀ ਹੋਣੀਆਂ ਚਾਹੀਦੀਆਂ ਹਨ।

**ਬਲਜੀਤ ਬਿੱਟੂ**
**ਰੂਪੇਵਾਲੀ (ਜਲੰਧਰ)**

—ਤਰਕਸ਼ੀਲ ਦਾ ਸਤੰਬਰ-ਅਕਤੂਬਰ ਅੰਕ ਪੜ੍ਹਿਆ ਲਗਭਗ ਸਾਰਾ ਮੈਟਰ ਹੀ ਜਾਣਕਾਰੀ ਭਰਪੂਰ ਸੀ ਖਾਸ ਕਰ ਹਿਪਨੋਟਿਜ਼ਮ ਸਬੰਧੀ ਲੇਖ ਅਤੇ ਤਨਾਉ ਸਬੰਧੀ ਅਵਤਾਰ ਗੋਂਦਾਰਾ ਜੀ ਦੀ ਕੀਤੀ ਗਈ ਇੰਟਰਵਿਊ ਬਹੁਤ ਪਸੰਦ ਆਈ ਅਤੇ 'ਗ੍ਰਹਿਸਥੀ ਸਾਧੂ' ਵੀ ਵਧੀਆ ਮਿੰਨੀ ਕਹਾਣੀ ਸੀ। ਕਾਲਮ ਹੱਡ ਬੀਤੀਆਂ ਜੱਗ ਬੀਤੀਆਂ ਕਾਫੀ ਦਿਲਚਸਪ ਸੀ। ਲਾਟਰੀ ਸਿਸਟਮ ਵਿਰੁੱਧ ਸੋਸਾਇਟੀ ਦਾ ਸਟੈਂਡ ਸ਼ਲਾਘਾਯੋਗ ਹੈ।

ਬਾਕੀ ਤਰਕਸ਼ੀਲ ਮੈਗਜ਼ੀਨ ਵਿਚ ਜਿਹੜੇ ਲੇਖਕ ਅਤੇ ਪਾਠਕ ਸਾਥੀ ਆਪਣੇ ਨਾਵਾਂ ਮਗਰ ਗੋਤਾਂ ਦੀ ਵਰਤੋਂ ਕਰਦੇ ਹਨ ਇਹ ਵਿਗਿਆਨਕ ਸੋਚ ਰੱਖਣ ਵਾਲੇ ਵਿਅਕਤੀਆਂ ਨੂੰ ਬਹੁਤ ਰੜਕਦੀ ਹੈ। ਕਿਉਂਕਿ ਅਜਿਹਾ ਕਰਕੇ ਆਪਣੀਆਂ ਜਾਤਾਂ ਦਾ ਵਿਖਾਵਾ ਕਰਦੇ ਹਨ। ਜੇ ਸੋਸਾਇਟੀ ਸਹੀ ਰੂਪ ਵਿਚ ਜਾਤ-ਪਾਤ ਦੇ ਵਿਰੁੱਧ ਹੈ ਤਾਂ ਅਜਿਹਾ ਕਰਨ ਤੋਂ ਗੁਰੇਜ਼ ਕਰਨੀ ਚਾਹੀਦੀ ਹੈ।

**ਦਰਸ਼ਨ 'ਬਾਗੀ'**
**ਤਰਕਸ਼ੀਲ ਸੋਸਾਇਟੀ ਪੰਜਾਬ, ਇਲਾਕਾ ਬਰਨਾਲਾ**

—ਸਤੰਬਰ ਅਕਤੂਬਰ ਦਾ ਪਰਚਾ ਬੜਾ ਹੀ ਸ਼ਲਾਘਾ ਯੋਗ ਸੀ ਸਭ ਤੋਂ ਵੱਧ ਖੁਸ਼ੀ ਵਾਲੀ ਗੱਲ ਪਾਠਕ-ਵਿਚਾਰ ਮੰਚ ਵਾਲੀ ਹੈ।......ਇਕ ਹੋਰ ਸੁਝਾਅ ਇਹ ਹੈ ਕਿ ਮੈਗਜ਼ੀਨ ਵਿਚ ਸਭ ਤੋਂ ਜ਼ਿਆਦਾ ਪਹਿਲ ਇਸਤਰੀਆਂ ਨੂੰ ਦਿੱਤੀ ਜਾਵੇ, ਕਿਉਂਕਿ ਮਰਦਾਂ ਨਾਲੋਂ ਔਰਤਾਂ ਅੰਧ ਵਿਸ਼ਵਾਸਾਂ ਦੀਆਂ ਵਧੇਰੇ ਸ਼ਿਕਾਰਾ ਹੁੰਦੀਆਂ ਹਨ। ਉਂਜ ਵੀ ਕਿਸੇ ਸਿਆਣੇ ਬਜ਼ੁਰਗ ਨੇ ਕਿਹਾ ਹੈ— 'ਜੇਕਰ ਤੁਸੀਂ ਇਕ ਮਰਦ ਨੂੰ ਸਿੱਖਿਆ ਦੇ ਰਹੇ ਹੋ ਤਾਂ ਇਕ ਮਰਦ ਨੂੰ ਹੀ ਸਿੱਖਿਆ ਦੇ ਰਹੇ ਹੋ ਪਰ ਜੇਕਰ ਤੁਸੀਂ ਇਕ ਇਸਤਰੀ ਨੂੰ ਸਿੱਖਿਆ ਦੇ ਰਹੇ ਹੋ ਤਾਂ ਇਕ ਪੂਰੇ ਪਰਿਵਾਰ ਨੂੰ ਸਿੱਖਿਆ ਦੇ ਰਹੇ ਹੋ।

**ਬਲਜੀਤ ਸਿੰਘ ਫੁਲੇੜਾ**
**ਫੁਲੇੜਾ (ਸੰਗਰੂਰ)**



—ਧਰਮ ਅਧਿਆਤਮਵਾਦੀ ਲੋਕਾਂ ਅਨੁਸਾਰ ਉਹ ਰਸਤਾ ਹੈ ਜਿਸ ਉਪਰ ਚੱਲ ਕੇ ਮੁਕਤੀ ਪ੍ਰਾਪਤ ਹੁੰਦੀ ਹੈ, ਜਨਮ ਸਰਲ ਹੁੰਦਾ ਹੈ, ਜਾਂ ਪਾਪਾਂ ਆਦਿ ਤੋਂ ਬਚਿਆ ਜਾਂਦਾ ਹੈ ਭਾਵੇਂ ਕਿ ਸੱਚ ਕੁਝ ਹੋਰ ਹੈ।

ਜਦ ਕਿ ਨੈਤਿਕਤਾ, ਹਰ ਆਦਮੀ, ਜੋ ਸਮਾਜ ਵਿਚ ਰਹਿ ਰਿਹਾ ਹੈ, ਉਸ ਲਈ ਹੋਰ ਮਨੁੱਖਾਂ ਨਾਲ ਮਿਲਵਰਤਨ ਲਈ ਜ਼ਰੂਰੀ ਹੈ। ਹਰ ਮਨੁੱਖ ਦਾ ਫਰਜ਼ ਹੈ ਅਤੇ ਉਸਦੀ ਆਪਣੀ ਭਲਾਈ ਵਾਸਤੇ ਜ਼ਰੂਰੀ ਵੀ ਹੈ ਕਿ ਉਹ ਦੂਜਿਆਂ ਦੀ ਭਲਾਈ ਬਾਰੇ ਸੋਚੇ ਅਤੇ ਉਸ ਮੁਤਾਬਿਕ ਕੰਮ ਕਰੇ।

ਨੈਤਿਕਤਾ ਤੇ ਧਰਮ ਦਾ ਆਪਣੀ ਕੋਈ ਸਬੰਧ ਨਹੀਂ। ਇਹ ਤਾਂ ਸਿਰਫ ਧਰਮ ਦੀ ਭਲਾਈ ਵਾਸਤੇ ਵਰਤੀ ਜਾਂਦੀ ਹੈ। ਜਿਹੜਾ ਆਦਮੀ ਸਮਾਜ ਵਿਚ ਰਹਿ ਰਿਹਾ ਹੈ ਉਸ ਵਾਸਤੇ ਧਾਰਮਿਕ ਹੋਣਾ ਜ਼ਰੂਰੀ ਨਹੀਂ ਪ੍ਰੰਤੂ ਨੈਤਿਕ ਹੋਣਾ ਜ਼ਰੂਰੀ ਹੈ।

**—ਬੰਤ ਸਿੰਘ**

—ਜੇ ਅਸੀਂ ਧਰਮ, ਜਾਤ-ਪਾਤ, ਨਸਲ ਆਦਿ ਦੇ ਨਾਮ ਤੇ ਵਿਤਕਰਾ ਕਰਨਾ ਛੱਡ ਦੇਈਏ ਤੇ ਸਿਰਫ ਇਨਸਾਨ ਬਣ ਕੇ ਜਿਉਣ ਦਾ ਸੁਪਨਾ ਲਈਏ ਤਾਂ ਚੰਗੀ ਨੈਤਿਕਤਾ ਗ੍ਰਹਿਣ ਕਰ ਸਕਦੇ ਹਾਂ। ਇਹੀ ਅੰਤਰਮੁਖੀ ਕਾਰਣ ਉੱਚੇ ਨੈਤਿਕ ਜੀਵਨ ਲਈ ਆਧਾਰ ਮੁਹਈਆ ਕਰਦੇ ਹਨ। ਜਦੋਂ ਸਰਕਾਰਾਂ ਧਰਮ ਦੇ ਨਾਂ ਤੇ ਲੋਕਾਂ ਨੂੰ ਵੰਡ ਕੇ ਆਪਣੀਆਂ ਕੁਰਸੀਆਂ ਕਾਇਮ ਨਾ ਰੱਖਣ, ਸਮਾਜਵਾਦ ਦੀ ਸਥਾਪਨਾ ਹੋਵੇ ਤੇ ਲੋਕ ਆਪਣੇ ਭਲੇ ਬੁਰੇ ਬਾਰੇ ਆਜ਼ਾਦੀ ਨਾਲ ਸੋਚ ਸਕਦੇ ਹੋਣ, ਇਹ ਨੈਤਿਕ ਜੀਵਨ ਲਈ ਬਾਹਰਮੁਖੀ ਆਧਾਰ ਮੁਹਈਆ ਕਰਨਗੇ।

ਜਦੋਂ ਇਨਸਾਨ ਦੂਜਿਆਂ ਦੇ ਭਲੇ ਬੁਰੇ ਨੂੰ ਸੋਚੇ ਬਿਨਾਂ ਸਿਰਫ ਆਪਣੇ ਬਾਰੇ ਸੋਚਦਾ ਹੈ ਉਦੋਂ ਨੈਤਿਕਤਾ 'ਚ ਗਿਰਾਵਟ ਆਉਂਦੀ ਹੈ। ਇਨਸਾਨ ਨੂੰ ਲੋੜ ਹੈ ਆਪਣੇ ਘੇਰੇ ਚੋਂ ਨਿਕਲ ਕੇ ਬਾਹਰ ਆਉਣ ਦੀ, ਤਾਂ ਹੀ ਉਹ ਉਚ ਨੈਤਿਕ ਆਦਰਤਾਂ ਦਾ ਮਾਲਕ ਬਣ ਸਕਦਾ ਹੈ।

**ਸ਼ਰਨਜੀਤ**
**ਇੰਫਾਲ (ਮਨੀਪੁਰ)**

————

## ਸਲਾਨਾ ਇਜਲਾਸ

ਤਰਕਸ਼ੀਲ ਸੋਸਾਇਟੀ ਪੰਜਾਬ ਦਾ ਸਲਾਨਾ ਇਸਲਾਸ 24-25 ਨਵੰਬਰ ਨੂੰ ਬਰਨਾਲਾ ਵਿਖੇ ਹੋ ਰਿਹਾ ਹੈ।

ਪ੍ਰੋਗਰਾਮ—24 ਨਵੰਬਰ

| | |
|---|---|
| 12—2 ਵਜੇ | ਡੈਲੀਗੇਟਾਂ/ਦਰਸ਼ਕਾਂ ਦੀ ਰਜਿਸਟ੍ਰੇਸ਼ਨ |
| 2—3 ਵਜੇ | ਉਦਘਾਟਨੀ ਭਾਸ਼ਨ |
| 3—7 ਵਜੇ | ਪਿਛਲੇ ਸਾਲ ਦਾ ਰਿਵੀਊ ਅਤੇ ਅਗਲੇ ਸਾਲ ਲਈ ਕਾਰਜ ਵਿਉਂਤ |
| 7—8-30 ਵਜੇ | ਰੋਟੀ |
| 8-30—12 ਵਜੇ | ਰਿਜ਼ਰਵੇਸ਼ਨ ਦੇ ਮਸਲੇ ਬਾਰੇ ਬਹਿਸ ਵਿਚਾਰ |
| 12—2 ਵਜੇ | ਫੁਟਕਲ ਅਜੰਡੇ |

# ਵਿਗਿਆਨਕ ਸੋਚ ਕੀ ਹੈ

ਪਾਠਕ ਵਿਚਾਰ ਮੰਚ ਤਹਿਤ ਪਿਛਲੇ ਅੰਕ ਵਿਚ ਦਿੱਤੇ ਗਏ ਵਿਸ਼ੇ-ਵਿਗਿਆਨਕ ਸੋਚ ਕੀ ਹੈ—ਉੱਪਰ ਆਏ ਵਿਚਾਰਾਂ ਵਿਚੋਂ **ਪਰਮਜੀਤ ਕੌਰ, ਪੰਜਾਬ ਹਾਊਸਿੰਗ ਬੋਰਡ ਕਾਲੋਨੀ ਲੁਧਿਆਣਾ** ਨੂੰ **ਪਹਿਲਾ** ਸਥਾਨ ਅਤੇ **ਬਿੱਕਰ ਸਿੰਘ ਅਜ਼ਾਦ,** V.P.O. **ਤੂਤ, ਜ਼ਿਲ੍ਹਾ ਫਿਰੋਜ਼ਪੁਰ** ਨੂੰ **ਦੂਸਰਾ** ਸਥਾਨ ਪ੍ਰਾਪਤ ਹੋਇਆ । ਇਸ ਵਿਸ਼ੇ ਉੱਪਰ ਪਾਠਕਾਂ ਵਲੋਂ ਆਏ ਕੁਝ ਚੋਣਵੇਂ ਵਿਚਾਰਾਂ ਨੂੰ ਅੱਗੇ ਪ੍ਰਕਾਸ਼ਤ ਕੀਤਾ ਜਾ ਰਿਹਾ ਹੈ ।

---

( 1 )

ਵਿਗਿਆਨਕ ਸੋਚ ਜ਼ਿੰਦਗੀ ਦੀਆਂ ਸਮਸਿਆਵਾਂ ਨੂੰ ਦੇਖਣ ਦਾ ਨਜ਼ਰੀਆ ਹੈ ਜਾਂ ਇਕ ਦ੍ਰਿਸ਼ਟੀਕੋਣ ਹੈ ਜੋ ਜ਼ਿੰਦਗੀ ਨੂੰ ਸਹੀ ਢੰਗ ਨਾਲ ਜਿਉਣ ਵਿਚ ਅਗਵਾਈ ਕਰਦਾ ਹੈ । ਵਿਗਿਆਨਕ ਸੋਚ ਰੱਖਣ ਵਾਲਾ ਵਿਅਕਤੀ ਸਮਸਿਆਵਾਂ ਨੂੰ ਵਿਗਿਆਨਕ ਵਿਧੀ ਨਾਲ ਹੱਲ ਕਰਦਾ ਹੈ, ਕਿਸੇ ਕਾਰਣ ਨੂੰ ਸਮਝੇ ਬਿਨਾਂ ਵਿਸ਼ਵਾਸ ਨਹੀਂ ਕਰਦਾ, ਸਿੱਟਿਆਂ ਨੂੰ ਪ੍ਰਯੋਗਾਂ ਰਾਹੀਂ ਪਰਖਦਾ ਹੈ ਅਤੇ ਲੋੜ ਪੈਣ ਤੇ ਆਪਣੇ ਫੈਸਲਿਆਂ ਨੂੰ ਬਦਲਦਾ ਹੈ ।

ਵਿਗਿਆਨਕ ਤਰੀਕੇ ਨਾਲ ਸਮਸਿਆਵਾਂ ਨੂੰ ਹੱਲ ਕਰਨਾ ਹੀ ਵਿਗਿਆਨ ਨੂੰ ਅਮਲ ਵਿਚ ਲਿਆਉਣਾ ਹੈ । ਜ਼ਿੰਦਗੀ ਵਿਚ ਆ ਰਹੀ ਸਮੱਸਿਆ ਸਬੰਧੀ ਤੱਥਾਂ ਨੂੰ ਇਕੱਠੇ ਕਰਨਾ, ਇਸ ਸਬੰਧੀ ਪ੍ਰਭਾਵਾਂ ਅਤੇ ਕਾਰਨਾਂ ਨੂੰ ਸਮਝਣਾ, ਸਾਰੀਆਂ ਗੱਲਾਂ ਨੂੰ ਧਿਆਨ ਵਿਚ ਰੱਖਦੇ ਹੋਏ ਸਿੱਟਾ ਕੱਢਣਾ, ਕੱਢੇ ਸਿੱਟੇ ਨੂੰ ਉਸੇ ਤਰ੍ਹਾਂ ਦੀਆਂ ਸਮਸਿਆਵਾਂ ਤੇ ਲਾਗੂ ਕਰਕੇ ਪਰਖਣਾ, ਲੋੜ ਪੈਣ ਤੇ ਸੋਧ ਕਰਨੀ ਅਤੇ ਫਿਰ ਪਰਖਣਾ, ਇਹੀ ਵਿਗਿਆਨਕ ਸੋਚ ਤੇ ਅਮਲ ਕਰਨਾ ਹੈ ।

ਵਿਗਿਆਨ ਇਕ ਵਹਿੰਦੇ ਪਾਣੀ ਦੀ ਤਰ੍ਹਾਂ ਹੈ, ਸਾਫ ਅਤੇ ਗਤੀਸ਼ੀਲ । ਜ਼ਿੰਦਗੀ ਦਾ ਨਾਮ ਹੈ ਗਤੀ ਅਤੇ ਸਾਡਾ ਸਮਾਜ ਹਮੇਸ਼ਾਂ ਗਤੀ ਕਰਦਾ ਹੈ, ਜਿਸ ਨਾਲ ਰੋਜ਼ ਨਵੀਆਂ ਸਮਸਿਆਵਾਂ ਸਾਡੇ ਸਾਹਮਣੇ ਆਉਂਦੀਆਂ ਹਨ । ਇਹਨਾਂ ਦੇ ਹੱਲ ਲਈ ਵਿਗਿਆਨ ਦੀਆਂ ਨਵੀਆਂ ਖੋਜਾਂ ਹੁੰਦੀਆਂ ਰਹਿੰਦੀਆਂ ਹਨ । ਵਿਗਿਆਨ ਦੁਆਰਾ ਸਮਸਿਆਵਾਂ ਦੇ ਸਬੰਧ ਵਿਚ ਕੱਢੇ ਪੁਰਾਣੇ ਸਿੱਟੇ ਸਮੇਂ ਦੇ ਨਾਲ ਨਾਲ ਲਗਾਤਾਰ ਪਰਖ ਅਤੇ ਪੜਚੋਲ ਕਾਰਣ ਨਵੇਂ ਸਿੱਟਿਆਂ ਵਿਚ ਬਦਲਦੇ ਰਹਿੰਦੇ ਹਨ । ਕਿਸੇ ਸਮੱਸਿਆ ਦੇ ਹਜ਼ਾਰਾਂ ਸਾਲ ਪੁਰਾਣੇ ਹੱਲ ਨੂੰ ਅੱਜ ਦੀਆਂ ਹਾਲਤਾਂ ਵਿਚ ਲਾਗੂ ਨਹੀਂ ਕੀਤਾ ਜਾ ਸਕਦਾ ।

ਪ੍ਰੰਤੂ ਹਰ ਇਨਸਾਨ ਦੀ ਸੋਚ ਵਿਗਿਆਨਕ ਨਹੀਂ ਹੁੰਦੀ । ਨਾ ਹੀ ਵਿਗਿਆਨਕ ਵਿਸ਼ੇ ਪੜ੍ਹ ਲੈਣ ਨਾਲ ਕਿਸੇ ਵਿਅਕਤੀ ਦੀ ਸੋਚ ਵਿਗਿਆਨਕ ਹੋ ਜਾਂਦੀ ਹੈ । ਅਸੀਂ ਅਕਸਰ ਆਪਣੇ ਆਲੇ-ਦੁਆਲੇ ਦੇਖਦੇ ਹਾਂ ਕਿ ਵਿਗਿਆਨ ਵਿਸ਼ੇ ਦੇ ਅਧਿਆਪਕ ਜਿਨ੍ਹਾਂ ਨੇ ਚੰਗੀਆਂ ਡਿਗਰੀਆਂ ਹਾਸਲ ਕੀਤੀਆਂ ਹੁੰਦੀਆਂ ਹਨ ਉਹ ਵੀ ਅਨਪੜ੍ਹ ਲੋਕਾਂ ਵਾਂਗੂੰ ਹੀ ਵਹਿਮਾਂ ਭਰਮਾਂ ਅਤੇ ਅੰਧ-ਵਿਸ਼ਵਾਸਾਂ ਵਿਚ ਡੁੱਬੇ ਹੋਏ ਹੁੰਦੇ ਹਨ । ਵਿਗਿਆਨਕ ਸੋਚ ਤੋਂ ਰਹਿਤ ਵਿਅਕਤੀਆਂ ਦੀ ਸੋਚ ਵਿਗਿਆਨਕ ਵਿਸ਼ੇ ਪੜ੍ਹਦੇ ਹੋਏ ਜਾਂ ਵਿਗਿਆਨ ਦੁਆਰਾ ਬਣਾਈਆਂ ਮਸ਼ੀਨਾਂ ਨੂੰ ਵਰਤੋਂ ਵਿਚ ਲਿਆਉਂਦੇ ਹੋਏ ਵੀ ਸਦੀਆਂ ਪੁਰਾਣੇ ਅੰਧ-ਵਿਸ਼ਵਾਸਾਂ ਨਾਲ ਜੁੜੀ ਹੋਈ ਹੁੰਦੀ ਹੈ ।

ਸਾਡੇ ਸਮਾਜ ਵਿਚ ਛੋਟੇ ਬੱਚਿਆਂ ਦੀ ਸੋਚ ਦਾ ਆਧਾਰ ਅੰਧ-ਵਿਸ਼ਵਾਸਾਂ ਤੇ ਟਿਕਾ ਦਿੱਤਾ ਜਾਂਦਾ ਹੈ । ਉਹਨਾਂ ਦੀ ਸੋਚ ਉਥੇ ਹੀ ਖੜ੍ਹ ਜਾਂਦੀ ਹੈ । ਬੱਚਿਆਂ ਨੂੰ ਸਕੂਲ ਵਿਚ ਅਤੇ ਘਰ ਵਿਚ ਸਮੱਸਿਆਵਾਂ ਦੇ ਸਹੀ ਕਾਰਣ ਦੱਸ ਕੇ ਉਹਨਾਂ ਦੀ ਸੋਚ ਨੂੰ ਵਿਗਿਆਨਕ ਬਣਾਇਆ ਜਾ ਸਕਦਾ ਹੈ । ਉਹਨਾਂ ਦੇ ਮਨਾਂ ਵਿਚੋਂ ਵਹਿਮਾਂ-ਭਰਮਾਂ, ਭੂਤਾਂ-ਪ੍ਰੇਤਾਂ ਦੀਆਂ ਧਾਰਨਾਵਾਂ ਨੂੰ ਵਿਗਿਆਨਕ ਤਰੀਕੇ ਨਾਲ ਹੀ ਖਤਮ ਕੀਤਾ ਜਾ ਸਕਦਾ ਹੈ । ਜਿਸ ਨਾਲ ਸਾਡੇ ਸਮਾਜ ਦੀਆਂ ਨੀਹਾਂ ਪੱਕੀਆਂ ਹੋਣਗੀਆਂ ।

ਜੇ ਹਰੇਕ ਵਿਅਕਤੀ ਵਿਗਿਆਨਕ ਸੋਚ ਰੱਖੇ ਤਾਂ ਬਹੁਤ ਸਾਰੀਆਂ ਸਮਸਿਆਵਾਂ ਦਾ ਹੱਲ ਹੋ ਸਕਦਾ ਹੈ ਅਤੇ ਸਾਡੇ ਸਮਾਜ ਦਾ ਢਾਂਚਾ ਹੀ ਬਦਲ ਸਕਦਾ ਹੈ ।

**ਪਰਮਜੀਤ ਕੌਰ**
**ਪੰਜਾਬ ਹਾਊਸਿੰਗ ਬੋਰਡ ਕਾਲੋਨੀ, ਲੁਧਿਆਣਾ ।**



( 2 )

ਸਾਡੇ ਆਲੇ-ਦੁਆਲੇ ਵਿਚ ਨਿਤਾ-ਪ੍ਰਤੀ ਸਾਧਾਰਨ ਅਸਾਧਾਰਨ ਕਿਸਮ ਦੇ ਅਨੇਕਾਂ ਵਰਤਾਰੇ ਵਰਤਦੇ ਹਨ । ਅਸੀਂ ਸਵੇਰੇ ਉੱਠਦੇ ਹਾਂ ਤਾਂ ਰਾਤ ਦਾ ਹਨੇਰਾ ਆਪਣਾ ਪੱਲੂ ਸਮੇਟ ਕੇ ਰਫੂ-ਚੱਕਰ ਹੋ ਚੁੱਕਾ ਹੁੰਦਾ ਹੈ ਅਤੇ ਚੁਤਰਫੀਂ ਖ਼ਿਤਿਜ ਤੱਕ ਸੂਰਜ ਦਾ ਚਾਨਣ ਆਪਣੇ ਪਰ ਪਸਾਰ ਚੁੱਕਾ ਹੁੰਦਾ ਹੈ । ਸੂਰਜ ਆਪਣੇ ਨਿਯਤ ਸਮੇਂ 'ਤੇ ਅਲੋਪ ਹੁੰਦੈ ਤਾਂ ਟਿਮ-ਟਿਮ ਕਰਦੇ ਤਾਰੇ ਲੈ ਕੇ ਰਾਤ ਆ ਜਾਂਦੀ ਹੈ । ਫਿਰ ਚੰਦਰਮਾ ਪੰਦਰਾਂ ਦਿਨ ਛੋਟੇ ਤੋਂ ਵੱਡਾ ਅਤੇ ਪੰਦਰਾਂ ਦਿਨ ਵੱਡੇ ਤੋਂ ਛੋਟਾ ਹੁੰਦਾ ਦਿਖਾਈ ਦਿੰਦਾ ਹੈ । ਖੇਤ ਖਲਿਹਾਣਾਂ ਵਿਚ ਛੋਟੇ-ਛੋਟੇ ਬੀਜਾਂ ਤੋਂ ਵੱਡੇ-ਵੱਡੇ ਪੇੜ ਪੌਦੇ ਉੱਗਦੇ ਵੇਖਦੇ ਹਾਂ । ਵਾਤਾਵਰਨ ਕਦੇ ਗਰਮ ਕਦੇ ਸਰਦ ਹੁੰਦਾ ਹੈ । ਆਕਾਸ਼ ਕਦੇ ਸਾਫ਼ ਹੁੰਦੈ, ਕਦੇ ਹਨੇਰੀ, ਬੱਦਲ, ਮੀਂਹ, ਗੜੇ, ਬਰਫ, ਧੁੰਦ ਆਦਿ ਆ ਜਾਂਦੇ ਹਨ । ਬਿਜਲੀ ਦੀ ਲਿਸ਼ਕ ਅੱਖਾਂ ਚੁੰਧਿਆ ਦਿੰਦੀ ਹੈ ।

ਅਜਿਹੇ ਵਰਤਾਰਿਆਂ ਸਬੰਧੀ ਹਰ ਮਨੁੱਖ ਆਪਣੇ ਆਪਣੇ ਨਜ਼ਰੀਏ ਤੋਂ ਵੇਖਦਾ ਸੋਚਦਾ ਹੈ । ਪਰ ਮੁੱਖ ਦੋ ਦ੍ਰਿਸ਼ਟੀਕੋਣ ਹਨ । ਧਾਰਮਿਕ-ਲੋਕ-ਨਾਇਕਾਂ ਵਲੋਂ ਪ੍ਰਚਲਤ ਕਥਾਵਾਂ 'ਤੇ ਵਿਸ਼ਵਾਸ ਅਧਾਰਤ ਸੋਚ ਅਤੇ ਦੂਜੀ ਖੋਜ-ਪੜਤਾਲ ਵਾਲੀ ਵਿਗਿਆਨਕ ਸੋਚ । ਬਹੁਤੇ ਲਕੀਰ ਦੇ ਫਕੀਰ ਲੋਕ ਇਹਨਾਂ ਆਸਚਰਜਚਕਿਤ ਵਰਤਾਰਿਆਂ ਨੂੰ ਮਹਾਂ-ਗੈਬੀ ਸ਼ਕਤੀ—"ਰੱਬ" ਦੀ ਰਚਨਾ ਖ਼ਿਆਲ ਕਰਦੇ ਹਨ ।

ਇਹ ਰੂੜ੍ਹੀਵਾਦੀ ਸੋਚ ਦਾ ਹੀ ਖਾਸਾ ਹੈ ਕਿ ਅਜਿਹੇ ਲੋਕ ਪਿਓ-ਦਾਦੇ ਦੀ ਪੈੜ ਵਿਚ ਪੈਰ ਰੱਖਣ ਨੂੰ ਹੀ "ਅੰਤਿਮ ਸੱਚ" ਤੱਕ ਪੁੱਜਣ ਦਾ ਰਾਹ ਖਿਆਲ ਕਰਦੇ ਹਨ । ਪਿਓ ਦਾਦਾ ਨਵੇਂ ਚੰਨ ਨੂੰ ਮੱਥਾ ਟੇਕਦਾ ਰਿਹਾ ਸੀ ਤਾਂ ਇਹ ਵੀ ਮੱਸਿਆ ਤੋਂ ਬਾਦ ਦੇ ਨਵੇਂ ਚੰਨ ਨੂੰ ਸੱਥਾ ਟੇਕਣਗੇ । "ਚੰਨ ਨੂੰ ਮੱਥਾ ਟੇਕਣ ਦੀ ਕੀ ਲੋੜ ਹੈ ?" ਇਸ ਪ੍ਰਸ਼ਨ ਬਾਰੇ ਰੂੜ੍ਹੀਵਾਦੀਆਂ ਨੇ ਆਪਣੀ ਚੇਤਨਾ ਨੂੰ ਹਲੂਣਾ ਦੇਣ ਦੀ ਕੋਸ਼ਿਸ਼ ਨਹੀਂ ਕਰਨੀ । ਜੋ ਪੀੜ੍ਹੀਆਂ ਤੋਂ ਚਲਿਆ ਆਇਆ ਹੈ, ਸੋ ਠੀਕ ਹੈ ।—ਅਜਿਹੇ ਵਿਚਾਰਾਂ ਨੂੰ ਅਸੀਂ "ਬੁਨਿਆਦ-ਪ੍ਰਸਤ ਸੋਚ" ਕਹਿੰਦੇ ਹਾਂ ।

ਵਿਗਿਆਨਕ ਸੋਚ—ਅਦ੍ਰਿਸ਼ਟ ਜਾ ਦ੍ਰਿਸ਼ਟੀਮਾਨ ਵਰਤਾਰਿਆਂ ਪ੍ਰਤੀ ਖੋਜ-ਬੀਨ ਵਾਲੀ ਸੋਚ ਨੂੰ "ਵਿਗਿਆਨਕ ਸੋਚ" ਕਿਹਾ ਜਾਂਦਾ ਹੈ । ਇਸ ਸੋਚ ਅਧੀਨ ਜੜ੍ਹ-ਵਿਚਾਰਾਂ ਨੂੰ ਤਾਕ ਤੇ ਰੱਖਕੇ ਕੁਦਰਤ ਦੀ ਹਰ ਹਰਕਤ ਦੀ ਚੀਰ ਫਾੜ ਕਰਕੇ, ਹਰਕਤ ਦੇ ਕਾਰਨਾਂ ਨੂੰ ਸਮਝਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ । ਇਹ ਪੋਸਟ-ਮਾਰਟਮ ਕਰਨ ਤੋਂ ਬਾਦ ਇਕ ਸਿਧਾਂਤ ਸਾਹਮਣੇ ਆਉਂਦਾ ਹੈ, ਜਿਸ ਅਧੀਨ ਸਬੰਧਤ ਵਰਤਾਰਾ ਵਰਪਾ ਹੋ ਰਿਹਾ ਹੁੰਦਾ ਹੈ । ਕਈ ਵਾਰ ਪ੍ਰਚਲਤ ਸਿਧਾਂਤ ਦਾ ਪ੍ਰਤੀ ਪੱਖ ਸਾਹਮਣੇ ਆਉਣ 'ਤੇ ਸਿਧਾਂਤ ਨੂੰ ਨਵਾਂ ਰੂਪ ਦੇਣ ਤੋਂ ਝਿਜਕ ਨਹੀਂ ਕੀਤੀ ਜਾਂਦੀ । ਇਕ ਮੁਸਤਕਿਲ ਸਿਧਾਂਤ ਦੀ ਕਾਇਮੀ ਉਪ੍ਰੰਤ ਵੀ ਸਾਇੰਸੀ ਸੋਚ ਵਿਚ ਜੜ੍ਹਤਾ ਨਹੀਂ ਆਉਂਦੀ, ਸਗੋਂ ਉਸ ਸਿਧਾਂਤ ਨੂੰ ਮਨੁੱਖ ਦੀ ਵਰਤੋਂ ਲਈ ਕੰਮ ਵਿਚ ਲਿਆਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ।

ਇਸੇ ਤਰ੍ਹਾਂ ਵਿਗਿਆਨਕ ਸੋਚ ਨੇ ਹੀ ਸਿੱਧ ਕੀਤਾ ਹੈ ਕਿ ਆਦਿ-ਜੁਗਾਦਿ ਤੋਂ ਮਾਦਾ ਕਿਸੇ ਨਾ ਕਿਸੇ ਸਰੂਪ ਵਿਚ ਪੁਲਾੜ ਵਿਚ ਵਿਚਰ ਰਿਹਾ ਹੈ । ਸਮੇਂ ਅਤੇ ਵਾਤਾਵਰਣ ਦੇ ਠੋਸ ਕਾਰਨਾਂ ਕਰਕੇ ਹੀ ਇਹ ਮਾਦਾ ਜਾਂ ਪਦਾਰਥ ਨਵੀਂ ਤੋਂ ਨਵੀਂ ਸ਼ਕਲ ਅਖਤਿਆਰ ਕਰਦਾ ਰਿਹਾ ਹੈ । ਚੰਦ, ਸੂਰਜ, ਤਾਰੇ, ਪੌਣਾਂ, ਧੁੱਪਾਂ, ਛਾਵਾਂ, ਪ੍ਰਾਣੀ ਆਦਿ ਸਭ ਮਾਦੇ ਦੀਆਂ ਭੌਤਿਕ ਤਬਦੀਲੀਆਂ ਕਾਰਨ ਹੀ ਹੋਂਦ ਵਿਚ ਆਏ ਹਨ । ਇਨ੍ਹਾਂ ਨੂੰ ਕਿਸੇ "ਰੱਬ" ਨੇ ਬੈਠੇ ਬੈਠੇ ਛੇਆਂ ਦਿਨਾਂ ਵਿਚ ਹੀ ਨਹੀਂ ਬਣਾ ਦਿੱਤਾ ।

ਸਿੱਟਾ—ਪ੍ਰਾਕ੍ਰਿਤਿਕ ਵਰਤਾਰੇ ਅਤੇ ਕਿਸੇ ਵਸਤੂ ਦੀ ਹੋਂਦ ਦੇ ਭੌਤਿਕ ਕਾਰਨਾਂ ਆਦਿ ਸਬੰਧੀ "ਬੁਨਿਆਦ ਪ੍ਰਸਤੀ" ਵਾਲਾ ਅਟਕਲਪੱਚੂ ਵਿਚਾਰ ਤਿਆਗ ਕੇ ਉਸਨੂੰ ਹਰ ਪੱਖੋਂ ਘੋਖਵੀਂ ਨਜ਼ਰ ਨਾਲ ਵਿਸ਼ਲੇਸ਼ਣ ਕਰਕੇ ਵਿਸ਼ੇ ਵਸਤੂ ਦੀ ਹਕੀਕਤ ਤੱਕ ਪਹੁੰਚਣ ਵਾਲੀ ਸੋਚ ਨੂੰ ਵਿਗਿਆਨਕ ਸੋਚ ਕਹਿੰਦੇ ਹਨ ।

**ਅਜ਼ਾਦ ਤੂਤਵੀ**
V.P.O, **ਤੂਤ (ਫਿਰੋਜ਼ਪੁਰ)**

( 3 )

ਵਿਗਿਆਨ, ਜੋ ਕੁਝ ਵੀ ਸਾਡੇ ਆਲੇ-ਦੁਆਲੇ ਵਾਪਰ ਰਿਹਾ ਹੈ ਉਸ ਪ੍ਰਤੀ ਖੋਜ ਪੜਤਾਲ ਕਰਦਾ ਹੈ ਅਤੇ ਮਨੁੱਖੀ ਜ਼ਿੰਦਗੀ ਨੂੰ ਹੋਰ ਅਰਾਮਦਾਇਕ ਮਨੋਰੰਜਕ ਤੇ ਕ੍ਰਿਆਸ਼ੀਲ ਬਨਾਉਂਦਾ ਹੈ ।

ਪ੍ਰੰਤੂ ਵਿਗਿਆਨਕ ਸੋਚ ਇਸ ਤੋਂ ਵੱਖਰੀ ਹੈ, ਜ਼ਰੂਰੀ ਨਹੀਂ ਕਿ ਵਿਗਿਆਨ ਦੇ ਖੇਤਰ ਵਿਚ ਬਹੁਤ ਕੁਝ ਜਾਨਣ ਵਾਲੇ ਵਿਗਿਆਨੀਆਂ, ਡਾਕਟਰਾਂ, ਇੰਜਨੀਅਰਾਂ, ਅਧਿਆਪਕਾਂ ਦੀ ਸੋਚ ਵੀ ਵਿਗਿਆਨਕ ਹੋਵੇ । ਕਿਉਂਕਿ ਆਮ ਵੇਖਣ ਵਿਚ ਆਇਆ ਹੈ ਕਿ ਵਿਗਿਆਨ ਦੀਆਂ ਡਿਗਰੀਆਂ ਵਾਲੇ ਮਾਸਟਰ, ਡਾਕਟਰ ਆਦਿ ਵੀ ਸੂਰਜ ਗ੍ਰਹਿਣ ਵੇਲੇ ਪੁੰਨ ਦਾਨ ਕਰਨ ਅਤੇ ਗੰਗਾ ਇਸ਼ਨਾਨ ਕਰਨ ਦੀਆਂ ਗੱਲਾਂ ਕਰਦੇ ਹਨ ਅਤੇ ਵਰਤ ਰੱਖਦੇ ਹਨ । ਵੱਡੇ-ਵੱਡੇ ਡਾਕਟਰ ਵੀ ਧਾਗੇ ਤਵੀਤਾਂ ਜਾਂ ਸਾਧਾਂ ਸੰਤਾਂ ਦੇ ਚੱਕਰਾਂ ਵਿਚ ਪੈਂਦੇ ਜਾਂ ਲੋਕਾਂ ਨੂੰ ਪਾਉਂਦੇ ਵੇਖੇ ਜਾ ਸਕਦੇ ਹਨ । ਕਰਮਾਂ ਦੇ ਫਲ ਦੀਆਂ ਗੱਲਾਂ ਤਾਂ ਆਮ 'ਬੁੱਧੀਜੀਵੀ' ਵਰਗ ਵੀ ਕਰਦਾ ਸੁਣਿਆ ਜਾ ਸਕਦਾ ਹੈ । ਇਹ ਸਾਰਾ ਕੁਝ ਗੈਰ-ਵਿਗਿਆਨਕ ਹੈ ।

ਹੁਣ ਵੇਖਿਆ ਜਾਵੇ ਕਿ ਵਿਗਿਆਨਕ ਸੋਚ ਕੀ ਹੈ ?

ਵਿਗਿਆਨਕ ਸੋਚ ਹਰ ਘਟਨਾ ਕ੍ਰਮ ਪਿੱਛੇ ਵਾਪਰਦੇ ਅਸਲ ਕਾਰਨਾਂ ਨੂੰ ਲੱਭਣਾਂ ਜਾਂ ਲੱਭਣ ਦੀ ਕੋਸ਼ਿਸ਼ ਕਰਨਾ ਵਿਗਿਆਨਕ ਸੋਚ ਹੈ । ਜਿਵੇਂ ਕਿ ਮੀਂਹ ਕਿਉਂ ਪੈਂਦਾ ਹੈ ? ਹੜ੍ਹ ਕਿਉਂ ਆਉਂਦੇ ਹਨ ? ਭੂਚਾਲ ਕਿਵੇਂ ਆਉਂਦੇ ਹਨ ? ਅਤੇ ਇਹਨਾਂ ਆਫਤਾਂ ਤੇ ਕਿਵੇਂ ਕਾਬੂ ਪਾਇਆ ਜਾ ਸਕਦਾ ਹੈ । ਇਹ ਤਾਂ ਸਨ ਕੁਦਰਤੀ ਵਰਤਾਰੇ ਜਿਨ੍ਹਾਂ ਬਾਰੇ ਵਿਗਿਆਨਕ ਸੋਚ ਅਪਨਾਉਣੀ ਚਾਹੀਦੀ ਹੈ ।

ਏਸੇ ਤਰ੍ਹਾਂ ਸਮਾਜਿਕ ਖੇਤਰ ਵਿਚ ਜੋ ਕੁਝ ਵਾਪਰ ਰਿਹਾ ਉਹਨਾਂ ਦੇ ਪਿਛਲੇ ਕਾਰਨਾਂ ਨੂੰ ਸਮਝਣਾ ਚਾਹੀਦਾ ਹੈ । ਅਸੀਂ ਜਿਲ੍ਹਣ ਵਾਲੀ ਜ਼ਿੰਦਗੀ ਕਿਉਂ ਜਿਉਂਦੇ ਹਾਂ ? ਸਾਡੀਆਂ ਬਸਤੀਆਂ ਵਿਚ ਹਨੇਰ ਕਿਉਂ ਹੈ ? ਚਿੱਕੜ ਕਿਉਂ ਹੈ ? ਬੀਮਾਰੀਆਂ ਕਿਉਂ ਹਨ ? ਸੜਕਾਂ ਠੀਕ ਕਿਉਂ ਨਹੀਂ ਹਨ ? ਇਹ ਸਾਰਾ ਕੁਝ ਜਾਣ ਲੈਣਾ ਅਤੇ ਇਸਦੇ ਠੀਕ ਹੱਲ ਲਈ ਯਤਨ ਕਰਨਾ ਹੀ ਵਿਗਿਆਨਕ ਸੋਚ ਹੈ । ਇਹੀ ਵਿਗਿਆਨਕ ਸੋਚ ਮਨੁੱਖੀ ਜ਼ਿੰਦਗੀ ਨੂੰ ਰੁਸ਼ਨਾ ਸਕਦੀ ਹੈ ।

**ਰਤਨ ਸਿੰਘ ਭੰਡਾਰੀ**
**ਧੂਰੀ ।**

( 4 )

ਕਿਸੇ ਵੀ ਘਟਨਾ ਦੇ ਵਾਪਰਨ ਬਾਰੇ ਕਾਰਨਾਂ ਦਾ ਪਤਾ ਲਗਾਉਣਾ ਜਾਂ ਇਸਦੀ ਕੀ ? ਕਿਵੇਂ ? ਅਤੇ ਕਿਉਂ ਦੀ ਕਸੌਟੀ ਤੇ ਪਰਖਣ ਦੀ ਸੋਚ ਨੂੰ ਵਿਗਿਆਨਕ ਸੋਚ ਕਿਹਾ ਜਾਂਦਾ ਹੈ । ਪ੍ਰਮਾਣਾਂ/ਤੱਥਾਂ ਦੀ ਖੋਜ ਕਰਨਾ, ਸਚਾਈ ਨੂੰ ਪਰਖਣਾਂ ਅਤੇ ਤਰਕ ਦੀ ਕਸੌਟੀ ਤੇ ਪੂਰਾ ਉਤਾਰਨਾ ਵਿਗਿਆਨਕ ਸੋਚ ਦੇ ਮੂਲ ਅੰਗ ਹਨ ।

ਵਿਗਿਆਨਕ ਖੇਤਰ ਵਿਚ ਇਸ ਤਰ੍ਹਾਂ ਤੱਥਾਂ ਨੂੰ ਪਰਖ ਕੇ, ਸਿੱਟੇ ਕੱਢ ਕੇ, ਨਿਯਮ ਬਣਾਏ ਜਾਂਦੇ ਹਨ ਜਿਹਨਾਂ ਸਦਕਾ ਅਨੇਕਾਂ ਜੀਵਨ ਸੁਵਿਧਾਵਾਂ ਪ੍ਰਾਪਤ ਹੋਈਆਂ ਹਨ । ਭਾਵੇਂ ਮੱਧ ਕਾਲੀਨ ਸਮੇਂ ਦੌਰਾਨ ਵਿਗਿਆਨਕ ਸੋਚ ਵਾਲੇ ਵਿਅਕਤੀਆਂ ਨੂੰ ਅਨੇਕਾਂ ਗੈਰ-ਮਨੁੱਖੀ ਤਸੀਹੇ ਝੱਲਣੇ ਪਏ ਅਤੇ ਆਪਣੀ ਜ਼ਿੰਦਗੀ ਅਰਪਣ ਕਰਨੀ ਪਈ ਕਿਉਂਕਿ ਉਸ ਸਮੇਂ ਉਹਨਾਂ ਦੇ ਸਹੀ ਵਿਗਿਆਨਕ ਨਿਯਮ ਧਾਰਮਿਕ ਕਟੜਤਾ ਦਾ ਵਿਰੋਧ ਕਰਦੇ ਸਨ ਪਰ ਫਿਰ ਵੀ ਵਿਗਿਆਨ ਸਦਾ ਤਰੱਕੀ ਦੀ ਰਾਹ ਤੇ ਵਧਦਾ ਗਿਆ । ਅਜੋਕੇ ਸਮਾਜ ਵਿਚ ਵੀ ਕੁਝ ਖਾਸ ਵਿਅਕਤੀ ਰੂੜ੍ਹੀਵਾਦ, ਜਾਤੀਵਾਦ, ਧਾਰਮਿਕ ਕਟੜਤਾ, ਜੰਤਰ ਮੰਤਰ, ਸਵਰਗ ਨਰਕ, ਜਾਦੂ ਟੂਣੇ ਅਤੇ ਕਿਸਮਤਵਾਦ ਵਰਗੀਆਂ ਗੈਰ-ਵਿਗਿਆਨਕ ਗੱਲਾਂ ਦੇ ਜਾਲ ਵਿਚ ਫਸਾ ਕੇ ਲੋਕਾਂ ਦੀ ਛਿੱਲ ਲਾਹੀ ਜਾ ਰਹੇ ਹਨ । ਬਹੁਤ ਸਾਰੇ ਪੜ੍ਹੇ ਲਿਖੇ ਲੋਕ ਵੀ ਇਸ ਭਟਕਣ ਵਿਚ ਪੈ ਜਾਂਦੇ ਹਨ ਅਤੇ ਸਵਾਰਥੀ ਲੋਕ ਜਿਹਨਾਂ ਵਿਚ ਸਾਡੇ ਨੇਤਾ ਵੀ ਸ਼ਾਮਲ ਹਨ ਆਪਣਾ ਸਵਾਰਥ ਪੂਰਾ ਕਰੀ ਜਾ ਰਹੇ ਹਨ ।

ਆਧੁਨਿਕ ਸਮਾਜ ਵਿਚ ਫੈਲੀਆਂ ਕੁਰੀਤੀਆਂ ਦੀ ਵਿਗਿਆਨਕ ਪੜਚੋਲ ਕਰਕੇ ਹੀ ਖਾਤਮਾ ਕੀਤਾ ਜਾ ਸਕਦਾ ਹੈ ਅਤੇ ਵਿਗਿਆਨਕ ਸੋਚ ਅਪਣਾ ਕੇ ਅਸੀਂ ਇਕ ਪ੍ਰਗਤੀਸ਼ੀਲ ਅਤੇ ਖੁਸ਼ਹਾਲ ਸਮਾਜ ਸਿਰਜ ਸਕਦੇ ਹਾਂ ।

**ਭਗਵਾਨ ਦਾਸ**
**ਲਹਿਲ ਕਲਾਂ, ਸੰਗਰੂਰ ।**



# ਸਰਗਰਮੀਆਂ

I. ਤਰਕਸ਼ੀਲ ਸੁਸਾਇਟੀ ਇਕਾਈ ਲੁਧਿਆਣਾ ਵੱਲੋਂ ਸੁਸਾਇਟੀ ਦੇ ਪ੍ਰਚਾਰ ਲਈ 2000 (ਦੋ ਹਜ਼ਾਰ) ਲੀਫਲੈਟ ਛਪਵਾ ਕੇ ਮਿਤੀ 16-9-90 ਨੂੰ ਲੁਧਿਆਣਾ ਸ਼ਹਿਰ ਦੀਆਂ ਅਖਬਾਰਾਂ 'ਅਜੀਤ, ਪੰਜਾਬੀ ਟ੍ਰਿਬਿਊਨ ਅਤੇ ਪੰਜਾਬ ਕੇਸਰੀ (ਹਿੰਦੀ) 'ਚ ਸੁਸਾਇਟੀ ਮੈਂਬਰਾਂ ਨੇ ਆਪ ਉਪਰੋਕਤ ਅਖਬਾਰਾਂ 'ਚ ਪਾਇਆ । ਤੇ ਜੋ ਸ਼ਹਿਰ ਵਿੱਚ ਵੰਡਿਆ ਗਿਆ ।

II. 'ਇੰਚਾਰਜ ਭਾਰਤੀ ਜਯੋਤਿਸ਼ ਅਨੁਸੰਧਾਨ ਕੇਂਦਰ,
183—ਹਜ਼ੂਰੀ ਬਾਗ ਕਲੋਨੀ,
ਭੱਟੀਆਂ ਬੇਟ, ਲੁਧਿਆਣਾ—8''

ਇਸ ਉਪਰੋਕਤ ਐਡਰੇਸ ਨਾਲ ਸਬੰਧਤ ਦੋ ਵਿਅਕਤੀ ਪੁਰਾਣੀ ਜਿਹੀ ਅੰਬੈਸਡਰ ਕਾਰ ਤੇ ਸ਼ਹਿਰ ਦੇ 'ਪਰਤਾਪ ਚੌਂਕ' 'ਚ ਜਨਾਨਾ ਆਵਾਜ਼ ਦੀ ਰਿਕਾਰਡ ਕੈਸਟ ਲਾਕੇ ਜੋਤਿਸ਼ ਦਾ ਪ੍ਰਚਾਰ ਕਰ ਰਹੇ ਸਨ । ਅਤੇ ਰਾਸ਼ੀਆਂ ਨਾਲ ਸਬੰਧਤ ਤੇ ਸਾਲ ਦੇ 12 ਮਹੀਨਾਂ ਦੇ ਸ਼ੁਭ-ਅਸ਼ੁਭ ਕੰਮਾਂ ਬਾਰੇ 'ਦੋ-ਵਰਕੀ' 2-2 ਰੁ: ਦੀ ਵੇਚ ਰਹੇ ਸਨ । ਮੌਕੇ ਤੇ ਮਿਤੀ 6/8/90 ਨੂੰ ਤਰਕਸ਼ੀਲ ਸੁਸਾਇਟੀ ਇਕਾਈ ਲੁਧਿਆਣਾ ਦੇ ਸੈਕਟਰੀ ਸਾਥੀ ਸੁਖਜੀਤ ਅਲਕੜਾ ਨੇ ਆਪਣੇ ਦੋ ਸਹਿਯੋਗੀ ਸਾਥੀਆਂ ਜਗਦੇਵ ਸਿੰਘ ਅਤੇ ਇਕਬਾਲ ਸਿੰਘ ਦੀ ਮਦਦ ਨਾਲ ਇਸ ਕਾਰ ਤੋਂ ਹੋ ਰਿਹਾ ਪ੍ਰਚਾਰ ਬੰਦ ਕਰਵਾਇਆ ਤੇ 2-2 ਰੁ: ਲਏ ਮੌਕੇ ਤੇ ਖੜੇ ਕਈ ਵਿਅਕਤੀਆਂ ਨੂੰ ਵਾਪਸ ਕਰਵਾਏ । ਮਿਤੀ 12/9/90 ਨੂੰ ਹੀ ਇਸੇ ਸੰਸਥਾ ਵੱਲੋਂ ਹੋ ਰਿਹਾ ਦੁਆਰਾ ਫਿਰ ਪ੍ਰਚਾਰ, ਇਕਾਈ ਲੁਧਿਆਣਾ ਦੇ ਖਜ਼ਾਨਚੀ ਸ੍ਰੀ ਅਸ਼ੋਕ ਕੁਮਾਰ ਨੇ ਜਲੰਧਰ ਬਾਈਪਾਸ ਤੇ ਪ੍ਰਚਾਰ ਬੰਦ ਕਰਾਇਆ ਤੇ ਸੁਸਾਇਟੀ ਵਲੋਂ ਛਪਵਾਏ ਗਏ 23 ਸ਼ਰਤਾਂ ਵਾਲੇ ਪਰਚੇ ਮੌਕੇ ਤੇ ਖੜੇ ਲੋਕਾਂ ਤੇ ਪ੍ਰਚਾਰਕ ਨੂੰ ਵੰਡੇ ਤੇ ਇੱਕ ਵੀ ਸ਼ਰਤ ਪੂਰੀ ਕਰਨ ਬਦਲੇ ਇੱਕ ਲੱਖ ਰੁਪਏ (1,00000) ਇਨਾਮ ਜਿੱਤਣ ਲਈ ਚੈਲੰਜ ਕੀਤਾ ।

III. ਮਿਤੀ 6/9/90 ਨੂੰ ਪੰਜਾਬੀ ਭਵਨ 'ਚ 'ਆਂਗਨ ਵਾੜੀ' ਵਰਕਰਾਂ ਜੋ ਕਿ ਡੇਢ ਸੌ ਪਿੰਡਾਂ ਦੀਆਂ ਇਕੱਠੀਆਂ ਹੋਈਆਂ ਸਾਢੇ ਤਿੰਨ ਸੌ ਲੜਕੀਆਂ ਦੇ ਇਕੱਠ 'ਚ ਸੁਸਾਇਟੀ ਦੇ ਸਰਗਰਮ ਮੈਂਬਰ ਸਾਥੀ ਨਛੱਤਰ ਸਿੰਘ ਨੇ ਤਰਕਸ਼ੀਲ ਸੁਸਾਇਟੀ ਬਾਰੇ 'ਚ ਖੁਲ੍ਹ ਕੇ ਚਾਣਨਾ ਪਾਇਆ ਤੇ ਵਹਿਮਾਂ-ਭਰਮਾਂ ਅਤੇ ਅੰਧ ਵਿਸ਼ਵਾਸ਼ਾਂ ਤੋਂ ਉਪਜੀ ਮਾਨਸਿਕ ਸਮੱਸਿਆ ਨੂੰ ਹੱਲ ਕਰਨ ਲਈ ਸੁਸਾਇਟੀ ਦੇ ਕਿਸੇ ਵੀ ਵਰਕਰ ਨਾਲ ਸੰਪਰਕ ਕਰਨ ਲਈ ਸੁਝਾਅ ਦਿੱਤਾ । ਇਕੱਠੀਆਂ ਹੋਈਆਂ 350 ਆਂਗਨਵਾੜੀ ਲੜਕੀਆਂ ਨੇ ਅੱਗੇ ਤੋਂ ਮਾਨਸਿਕ ਸਮੱਸਿਆ ਦੇ ਹੱਲ ਲਈ ਤਰਕਸ਼ੀਲ ਸੁਸਾਇਟੀ ਨਾਲ ਸੰਪਰਕ ਕਰਨ ਦਾ ਵਿਸ਼ਵਾਸ ਦੁਆਇਆ ।

**ਸੁਖਜੀਤ ਅਲਕੜਾ**
**ਸਕੱਤਰ, ਤਰਕਸ਼ੀਲ ਸੁਸਾਇਟੀ ਪੰਜਾਬ**
**ਇਕਾਈ ਲੁਧਿਆਣਾ ।**

# ਤਰਕਸ਼ੀਲਾਂ ਨੇ ਸੱਪ ਕੱਢਿਆ

ਬਰੇਟਾ ਮੰਡੀ ਦੀ ਇਕ ਗਲੀ ਵਿਚ ਇਕ ਸੱਪ ਆ ਜਾਣ ਕਾਰਨ ਇਲਾਕੇ ਵਿਚ ਦਹਿਸ਼ਤ ਪੈਦਾ ਹੋ ਗਈ ਰੌਲਾ ਰੱਪਾ ਸੁਣ ਕੇ ਸੱਪ ਇਕ ਘਰ ਅੰਦਰੋਂ ਪਾਣੀ ਕੱਢਣ ਵਾਲੀ ਪਾਈਪ ਵਿਚ ਵੜ ਗਿਆ । ਲੋਕਾਂ ਨੂੰ ਉਸ ਨੂੰ ਬਾਹਰ ਕੱਢਣ ਲਈ ਬਹੁਤ ਢੰਗ ਅਪਣਾਏ ਪਰ ਅਸਫਲ ਰਹੇ । ਕੋਈ ਕਹੇ ਕਿ ਨਾਗਨ ਫਿਲਮ ਦਾ ਗਾਣਾ ਚਲਾਓ ਤੇ ਬੀਨ ਨਾਲ ਸੱਪ ਝੱਟ ਆ ਜਾਵੇ । ਕੁਝ ਕਹਿ ਰਹੇ ਸਨ ਕਿ ਸ਼ੇਸ਼ਨਾਗ ਪਿਕਚਰ ਵਿਚ ਗਾਣੇ ਨਾਲ ਬੀਨ ਵੱਜੀ ਸੀ ਤਾਂ ਸੱਪ ਆਇਆ ਸੀ । ਇਕ ਸਪੇਰੇ ਨੂੰ ਲੈਣ ਲਈ ਲੋਕ ਇਕੱਠੇ ਹੋਕੇ ਗਏ ਪਰ ਸਪੇਰਾ ਵੀ ਨਾ ਆਇਆ । ਤਰਕਸ਼ੀਲਾਂ ਨੇ ਲੋਕਾਂ ਨੂੰ ਬੇਨਤੀ ਕੀਤੀ ਕਿ ਸੱਪ ਉੱਪਰ ਬੀਨ ਦਾ ਕੋਈ ਅਸਲ ਨਹੀਂ ਹੋਣਾ । ਘਰ ਵਾਲੇ ਬਹੁਤ ਘਬਰਾ ਗਏ । ਆਖਰ ਤਰਕਸ਼ੀਲਾਂ ਨੇ ਲੋਕਾਂ ਨੂੰ ਕਿਹਾ ਕਿ ਗਰਮ-ਗਰਮ ਪਾਣੀ ਪਾਈਪ ਵਿਚ ਦੂਜੇ ਪਾਸੇ ਦੀ ਪਾਓ ਤਾਂ ਸੱਪ ਝੱਟ ਬਾਹਰ ਆ ਗਿਆ ਤੇ ਆਉਂਦੇ ਨੂੰ ਹੀ ਖ਼ਤਮ ਕਰ ਦਿੱਤਾ । ਪਰ ਅਫਸੋਸ ਘਰ ਵਾਲੇ ਸੱਪ ਨੂੰ ਨਾ ਮਾਰਨ ਤੇ ਕੱਚੇ ਦੁੱਧ ਦਾ ਛਿੱਟਾ ਦੇਣ ਲਈ ਕਹਿ ਰਹੇ ਸਨ ।

ਹਰਜਿੰਦਰ ਸਿੰਘ ਬਰੇਟਾ

# ਪਾਠਕ-ਵਿਚਾਰ ਮੰਚ

ਵੱਖ-ਵੱਖ ਵਿਸ਼ਿਆਂ ਉੱਪਰ ਪਾਠਕਾਂ ਨੂੰ ਆਪਣੇ ਵਿਚਾਰ ਪ੍ਰਗਟ ਕਰਨ ਦਾ ਮੌਕਾ ਦੇਣ ਲਈ ਅਸੀਂ ਇਕ ਕਾਲਮ ਪਾਠਕ-ਵਿਚਾਰ ਮੰਚ ਸ਼ੁਰੂ ਕੀਤਾ ਹੋਇਆ ਹੈ। ਇਸ ਕਾਲਮ ਹੇਠ ਤੁਸੀਂ ਸਾਡੇ ਵਲੋਂ ਦਿੱਤੇ ਵਿਸ਼ੇ ਉੱਪਰ ਵਿਚਾਰ ਲਿਖ ਕੇ ਭੇਜ ਸਕਦੇ ਹੋ। ਇਹਨਾਂ ਵਿਚੋਂ ਚੋਣਵੇਂ ਵਿਚਾਰਾਂ ਨੂੰ ਪ੍ਰਕਾਸ਼ਤ ਕੀਤਾ ਜਾਵੇਗਾ ਅਤੇ ਪਹਿਲੇ ਦੂਜੇ ਸਥਾਨ ਤੇ ਰਹਿਣ ਵਾਲਿਆਂ ਨੂੰ ਢੁਕਵੇਂ ਇਨਾਮ ਦਿੱਤੇ ਜਾਣਗੇ। ਇਸ ਵਾਰ ਦਾ ਵਿਸ਼ਾ ਹੈ—

# ਔਰਤਾਂ ਵਿਚ ਅੰਧ-ਵਿਸ਼ਵਾਸ ਜ਼ਿਆਦਾ ਕਿਉਂ ?

ਇਹ ਅਕਸਰ ਹੀ ਕਿਹਾ ਜਾਂਦਾ ਹੈ ਕਿ ਔਰਤਾਂ ਬਹੁਤੀਆਂ ਵਹਿਮੀ ਹੁੰਦੀਆਂ ਹਨ। ਇਸ ਗੱਲ ਵਿਚ ਕਾਫੀ ਸੱਚਾਈ ਵੀ ਹੈ ਕਿ ਔਰਤਾਂ ਅੰਧ-ਵਿਸ਼ਵਾਸਾਂ ਦੀਆਂ ਜ਼ਿਆਦਾ ਸ਼ਿਕਾਰ ਹੁੰਦੀਆਂ ਹਨ। ਪਰ ਇਸ ਦੇ ਪਿੱਛੇ ਕਾਰਨ ਕੀ ਹਨ ? ਬਚਪਨ ਵਿਚ ਪਾਲਣ-ਪੋਸ਼ਣ ਤੋਂ ਲੈ ਕੇ ਸਾਰੀ ਉਮਰ ਦਾ ਘਰੇਲੂ ਮਹੌਲ ਅਤੇ ਸਮਾਜਿਕ ਜੀਵਨ ਵਿਚ ਔਰਤ ਦੀ ਸਥਿਤੀ ਉਸ ਦੀ ਅੰਧ-ਵਿਸ਼ਵਾਸ਼ੀ ਮਾਨਸਿਕਤਾ ਬਣਨ ਦੇ ਮੁੱਖ ਕਾਰਨ ਹਨ। ਤੁਸੀਂ ਇਸ ਨੂੰ ਕਿਵੇਂ ਅੰਗਦੇ ਹੋ ? ਠੋਸ ਰੂਪ ਵਿਚ ਕਿਹੜੀਆਂ ਕਿਹੜੀਆਂ ਗੱਲਾਂ ਹਨ ਜੋ ਔਰਤਾਂ ਨੂੰ ਅੰਧ-ਵਿਸ਼ਵਾਸਾਂ ਦੀ ਘੁੰਮਣ ਘੇਰੀ ਵਿਚ ਪਾਉਂਦੀਆਂ ਹਨ ? ਅਤੇ ਇਹਨਾਂ ਵਿਚੋਂ ਔਰਤਾਂ ਨੂੰ ਕਿਵੇਂ ਕੱਢਿਆ ਜਾ ਸਕਦਾ ਹੈ ? ਘਰੇਲੂ ਅਤੇ ਸਮਾਜਿਕ ਮਹੌਲ ਤੋਂ ਇਲਾਵਾ ਕੀ ਇਸ ਸਬੰਧ ਵਿਚ ਕੋਈ ਸਰੀਰਕ ਜਾਂ ਮਨੋਵਿਗਿਆਨਕ ਕਾਰਨ ਵੀ ਰੋਲ ਅਦਾ ਕਰਦੇ ਹਨ ? ਜੇ ਹਨ ਤਾਂ ਕਿਹੜੇ ? ਸੋ ਇਹਨਾਂ ਅਤੇ ਮਸਲੇ ਦੇ ਹੋਰ ਪੱਖਾਂ ਬਾਰੇ ਤੁਹਾਡੇ ਵਿਚਾਰਾਂ ਦੀ ਸਾਨੂੰ ਉਡੀਕ ਹੈ।

ਤੁਹਾਡੇ ਵਿਚਾਰ 10 ਦਸੰਬਰ ਤੀਕ 'ਸੰਪਾਦਕ ਤਰਕਸ਼ੀਲ, ਪੋਸਟ ਬਾਕਸ ਨੰ: 34, ਕੋਟਕਪੂਰਾ-151204' ਦੇ ਪਤੇ ਤੇ ਪਹੁੰਚ ਜਾਣੇ ਚਾਹੀਦੇ ਹਨ।

(ਸਫ਼ਾ 2 ਦੀ ਬਾਕੀ)

ਕੁਰਬਾਨੀਆਂ ਨੂੰ ਸ਼ਹੀਦੀਆਂ ਦਾ ਰੁਤਬਾ ਨਹੀਂ ਦਿੰਦਾ। ਅਜੋਕਾ ਰਿਜ਼ਰਵੇਸ਼ਨ ਵਿਰੋਧੀ ਅੰਦੋਲਨ ਉਸ ਸਿਆਸੀ-ਆਰਥਿਕ ਪ੍ਰਬੰਧ ਤੇ ਉਂਗਲ ਨਹੀਂ ਧਰਦਾ ਜਿਸ ਨੇ ਰੁਜ਼ਗਾਰ ਦੇ ਮੌਕਿਆਂ ਨੂੰ ਜਾਮ ਕਰ ਰੱਖਿਆ ਹੈ। ਇਹ ਅੰਦੋਲਨ ਵੱਡੀ ਪੱਧਰ ਤੇ ਹੋ ਰਹੀਆਂ ਛਾਂਟੀਆਂ ਖਿਲਾਫ ਵੀ ਨਹੀਂ ਕੂਇਆ। ਇਸ ਨੂੰ ਸਰਕਾਰ ਵਲੋਂ ਨਵੀਂ ਭਰਤੀ ਤੇ ਲਾਈਆਂ ਪਾਬੰਦੀਆਂ ਵੀ ਨਹੀਂ ਦਿਸ ਰਹੀਆਂ ਜਿਸ ਦੇ ਸਿੱਟੇ ਅਦਾਲਤਾਂ ਤੋਂ ਲੈ ਕੇ ਸਕੂਲਾਂ ਤਾਈਂ ਅਣਗਿਣਤ ਥਾਂ ਖਾਲੀ ਪਏ ਹਨ। ਅੰਦੋਲਨ-ਕਾਰੀਆਂ ਨੂੰ ਜੂੰ ਦੀ ਤੋਰ ਹੋ ਰਿਹਾ ਸੰਤੁਲਨਹੀਣ ਸਨਅਤੀ ਵਿਕਾਸ ਵੀ ਨਹੀਂ ਅੱਖਰ ਰਿਹਾ; ਜਿਸ ਨੇ ਬੇਰੁਜ਼ਗਾਰੀ ਨੂੰ ਬੰਨ੍ਹ ਮਾਰਨਾ ਹੈ।

ਲੋੜ ਹੈ ਸਦੀਆਂ ਤੋਂ ਲੱਗੇ ਲਾਈਲੱਗਪੁਣੇ ਦੇ ਜ਼ੰਗ ਨੂੰ ਉਤਾਰਨ ਦੀ। ਤਾਂ ਜੋ ਘਟਨਾਵਾਂ ਦੇ ਢਿੱਡ ਵਿਚ ਵੜ ਕੇ ਦੇਖਿਆ ਜਾਵੇ, ਸਹੀ ਸਿੱਟੇ ਕੱਢੇ ਜਾਣ ਅਤੇ ਜਜ਼ਬਾਤੀ ਪਹੁੰਚ ਦੀ ਬਜਾਏ ਤਰਕਸ਼ੀਲ ਪਹੁੰਚ ਅਪਣਾਈ ਜਾਏ।

---

**If Undelivered, Please Return**

TARKSHIL

Post Box No. 34

KOT KAPURA-151204

**PRINTED MATTER**

To

..........................................................

..........................................................

..........................................................